ਮਾਸਿਕ

ਭੇਟਾ : ₹ ੫/-

# ਗੁਰਮਤਿ ਪ੍ਰਕਾਸ਼

ਜਿਲਦ : ੫੭ ਕੱਤਕ-ਮੱਘਰ ਸੰਮਤ ਨਾਨਕਸ਼ਾਹੀ ੫੪੫ (ਨਵੰਬਰ 2013) ਅੰਕ : ੮



ਗੁਰਦੁਆਰਾ ਜਨਮ ਅਸਥਾਨ ਪਾਤਸ਼ਾਹੀ ਪਹਿਲੀ ਨਨਕਾਣਾ ਸਾਹਿਬ (ਪਾਕਿਸਤਾਨ)

# ਵਿਰਾਸਤੀ ਨਿਸ਼ਾਨੀਆਂ



ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਗਾਰਚੀ
ਬਾਬਾ ਅਜੈਪਾਲ ਸਿੰਘ ਜੀ ਦੇ ਸ਼ਸਤਰ।

ਫੋਟੋ : ਸਿਮਰਜੀਤ ਸਿੰਘ




ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼


(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਕੱਤਕ-ਮੱਘਰ, ਨਾਨਕਸ਼ਾਹੀ ੫੪੫ ਨਵੰਬਰ 2013

ਜਿਲਦ ੫੭ ਅੰਕ ੮



*ਸੰਪਾਦਕ*

ਸਿਮਰਜੀਤ ਸਿੰਘ

*ਐਮ.ਏ., ਐਮ.ਐਸ.ਸੀ.*





**ਚੰਦਾ**

| | |
|---|---|
| ਪ੍ਰਤੀ ਕਾਪੀ (ਦੇਸ਼) | ₹ ੫ |
| ਸਾਲਾਨਾ (ਦੇਸ਼) | ₹ ੫੦ |
| ਪੰਜ ਸਾਲ (ਦੇਸ਼) | ₹ ੨੫੦ |
| ਲਾਈਫ਼ (ਦੇਸ਼) | ₹ ੫੦੦ |
| ਸਾਲਾਨਾ ਵਿਦੇਸ਼ | ₹ ੧੨੫੦ |
| ਪੰਜ ਸਾਲ (ਵਿਦੇਸ਼) | ₹ ੫੦੦੦ |
| ਲਾਈਫ਼ ਵਿਦੇਸ਼ | ₹ ੧੦੦੦੦ |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net

e-mail :gurmatparkashmonthly@gmail.com,

gyan_gurmat@yahoo.com


**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**


Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਣਵੰਤੀ ਗੁਣ ਰਵੈ....

*ਮੰਘਰ ਮਾਹੁ ਭਲਾ ਹਰਿ ਗੁਣ ਅੰਕਿ ਸਮਾਵਏ॥*
*ਗੁਣਵੰਤੀ ਗੁਣ ਰਵੈ ਮੈ ਪਿਰੁ ਨਿਹਚਲੁ ਭਾਵਏ॥*
*ਨਿਹਚਲੁ ਚਤੁਰੁ ਸੁਜਾਣੁ ਬਿਧਾਤਾ ਚੰਚਲੁ ਜਗਤੁ ਸਬਾਇਆ॥*
*ਗਿਆਨੁ ਧਿਆਨੁ ਗੁਣ ਅੰਕਿ ਸਮਾਣੇ ਪ੍ਰਭ ਭਾਣੇ ਤਾ ਭਾਇਆ॥*
*ਗੀਤ ਨਾਦ ਕਵਿਤ ਕਵੇ ਸੁਣਿ ਰਾਮ ਨਾਮਿ ਦੁਖੁ ਭਾਗੈ॥*
*ਨਾਨਕ ਸਾ ਧਨ ਨਾਹ ਪਿਆਰੀ ਅਭ ਭਗਤੀ ਪਿਰ ਆਗੈ॥* (ਪੰਨਾ ੧੧੦੯)

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਬਾਰਹ ਮਾਹ ਤੁਖਾਰੀ ਦੀਆਂ ਇਨ੍ਹਾਂ ਪਾਵਨ ਪੰਕਤੀਆਂ ਦੁਆਰਾ ਮਨੁੱਖੀ ਜੀਵਨ ਦੇ ਇਕ ਪੜਾਅ ਰੂਪੀ ਮੱਘਰ ਦੇ ਮਹੀਨੇ ਅੰਦਰ ਜੀਵ-ਇਸਤਰੀ ਨੂੰ ਰੂਹਾਨੀ ਗੁਣਾਂ ਨਾਲ ਪ੍ਰਭੂ-ਨਾਮ ਸਿਮਰਨ ਤੇ ਚਿੰਤਨ ਦੁਆਰਾ ਮਾਲਾ-ਮਾਲ ਕਰਦਿਆਂ ਇਸ ਮਨੁੱਖਾ ਜਨਮ ਨੂੰ ਸਫਲ ਕਰਨ ਦਾ ਗਾਡੀ ਰਾਹ ਦਰਸਾਉਂਦੇ ਹਨ।

ਗੁਰੂ ਪਾਤਸ਼ਾਹ ਜੀ ਫ਼ੁਰਮਾਉਂਦੇ ਹਨ ਕਿ ਮੱਘਰ ਦਾ ਮਹੀਨਾ ਉਸ ਸੂਰਤ, ਉਸ ਅਵਸਥਾ 'ਚ ਭਲਾ ਹੈ ਜਦ ਕਿ ਜੀਵ-ਇਸਤਰੀ ਦੇ ਹਿਰਦੇ ਵਿਚ ਪ੍ਰਭੂ-ਨਾਮ ਦਾ ਵਾਸਾ ਹੋ ਜਾਂਦਾ ਹੈ। ਰੂਹਾਨੀ ਗੁਣਾਂ ਨੂੰ ਸਦਾ ਹੀ ਗ੍ਰਹਿਣ ਕਰਨ ਵਾਸਤੇ ਯਤਨਸ਼ੀਲ ਸੁਭਾਗੀ ਜੀਵ-ਇਸਤਰੀ ਮੱਘਰ ਦੇ (ਸੀਤ ਵਾਲੇ) ਮਹੀਨੇ ਨੂੰ ਪ੍ਰਭੂ-ਨਾਮ ਦੇ ਆਸ਼ਰੇ ਅਥਵਾ ਨਿੱਘ ਕਰਕੇ ਮਿੱਠਾ ਤੇ ਸੁਖਾਵਾਂ ਬਣਾਉਣ 'ਚ ਸਫਲ ਰਹਿੰਦੀ ਹੈ ਭਾਵ ਉਹ ਫਜ਼ੂਲ ਦੇ ਸੰਸਾਰਕ ਝੰਜਟਾਂ-ਝਮੇਲਿਆਂ ਅਤੇ ਵਿਕਾਰਾਂ ਦੀ ਸੀਤ/ਸਰਦੀ ਤੋਂ ਨਾਮ ਦੀ ਓਟ ਹੋਣ ਕਰਕੇ ਬਚੀ ਰਹਿੰਦੀ ਹੈ। ਸੁਭਾਗੀ ਜੀਵ-ਇਸਤਰੀ ਮੱਘਰ ਦਾ ਮਹੀਨਾ ਪਰਮਾਤਮਾ ਦੇ ਗੁਣਾਂ ਨੂੰ ਚੇਤੇ ਕਰਦਿਆਂ ਸਫਲ ਕਰਦੀ ਹੈ ਅਤੇ ਉਹ ਸਦਾ ਕਾਇਮ ਰਹਿਣ ਵਾਲਾ ਪਿਆਰਾ ਉਸ ਨੂੰ ਚੰਗਾ ਲੱਗਦਾ ਹੈ। ਉਸ ਨੂੰ ਭਲੀ-ਭਾਂਤ ਇਸ ਵਾਸਤਵਿਕਤਾ ਦਾ ਅਹਿਸਾਸ ਹੋ ਜਾਂਦਾ ਹੈ ਕਿ ਸਦਾ ਸਥਿਰ ਉਹ ਸੁਘੜ ਜੁਗਤਾਂ ਬਣਾਉਣ ਵਾਲਾ ਵਿਧਾਤਾ ਪਰਮਾਤਮਾ ਆਪ ਹੀ ਹੈ। ਪ੍ਰਭੂ ਦੀ ਸਦਾ ਸਦੀਵੀ ਸਥਿਰਤਾ ਅਤੇ ਜਗਤ ਦੀ ਅਸਾਰਤਾ, ਨਾਸ਼ਮਾਨਤਾ, ਅਸਥਿਰਤਾ ਦਾ ਗਿਆਨ ਅਤੇ ਪ੍ਰਭੂ-ਨਾਮ 'ਚ ਸੁਰਤੀ ਦਾ ਗੁਣ ਜੀਵ-ਇਸਤਰੀ ਦੇ ਹਿਰਦੇ 'ਚ ਵੱਸ ਜਾਂਦਾ ਹੈ। ਪਰ ਪ੍ਰਾਪਤੀ 'ਚ ਸੁਘੜ ਸੁਸ਼ੀਲ ਜੀਵ-ਇਸਤਰੀ ਆਪਣੇ ਨਿੱਜ-ਯਤਨਾਂ ਦਾ ਕੋਈ ਹਿੱਸਾ ਨਾ ਮੰਨਦੀ ਹੋਈ ਇਸ ਦਾ ਕਰਤਾ-ਧਰਤਾ ਉਸ ਪ੍ਰਭੂ ਨੂੰ ਹੀ ਮੰਨਦੀ ਹੈ ਕਿਉਂ ਜੋ ਉਹ ਕਰਤਾਰ ਹੀ ਸਭ ਕੁਝ ਕਰਨ ਕਾਰਨ ਹੈ; ਨਿਮਾਣੇ-ਨਿਤਾਣੇ ਇਨਸਾਨ ਦੇ ਵੱਸ ਤਾਂ ਕੁਝ ਵੀ ਨਹੀਂ ਹੈ।

ਸਿਆਣੀ ਜੀਵ-ਇਸਤਰੀ ਜਦੋਂ ਜੀਵਨ ਦੇ ਮੱਘਰ ਮਹੀਨੇ ਰੂਪੀ ਪੜਾਅ ਵਿਚ ਪ੍ਰਭੂ ਦੀ ਸੱਚੀ ਵਡਿਆਈ ਦੀਆਂ ਹੀ ਉੱਚੀਆਂ-ਸੁੱਚੀਆਂ ਸੰਗੀਤਕ ਅਵਾਜ਼ਾਂ, ਉਸ ਦੇ ਗੁਣਾਂ ਦੇ ਹੀ ਗੀਤਾਂ ਨੂੰ ਸੁਣਦੀ ਹੈ ਅਥਵਾ ਸੰਸਾਰਕ ਕੰਨ ਰਸ ਦੀ ਚਾਹ ਨਹੀਂ ਰੱਖਦੀ ਤਾਂ ਪਰਮਾਤਮਾ ਦਾ ਨਾਮ ਉਹਦੇ ਹਿਰਦੇ ਅੰਦਰ ਵੱਸ ਜਾਂਦਾ ਹੈ ਅਤੇ ਸੰਸਾਰਕ ਦੁੱਖਾਂ ਦੇ ਪ੍ਰਭਾਵ ਤੋਂ ਉਹ ਉੱਪਰ ਉੱਠ ਜਾਂਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਨ ਕਰਦੇ ਹਨ ਕਿ ਐਸੀ ਜੀਵ-ਇਸਤਰੀ ਆਪਣੇ ਸੱਚੇ ਮਾਲਕ ਦੇ ਪਿਆਰ ਦੀ ਪਾਤਰ ਬਣ ਜਾਂਦੀ ਹੈ। ਉਸ ਦਾ ਅਭ ਅਥਵਾ ਹਿਰਦਾ ਆਪਣੇ ਸਦਾ-ਸਦੀਵੀ ਸੱਚੇ ਪਤੀ-ਪਰਮਾਤਮਾ ਦੇ ਬਿਹਬਲ ਪਿਆਰ 'ਚ ਲੀਨ ਹੋ ਜਾਂਦਾ ਹੈ। ■

ਸੰਪਾਦਕੀ

# ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਪਦੇਸ਼: ਸੱਚ ਆਚਾਰ

*ਲੋਕਾਈ ਜਦੋਂ ਘੋਰ ਦੁੱਖਾਂ-ਕਸ਼ਟਾਂ 'ਚ ਫਸ ਜਾਂਦੀ ਹੈ ਤਾਂ ਲੋਕਾਈ ਦਾ ਮਾਲਕ, ਖ਼ਲਕਤ ਦਾ ਖਾਲਕ ਉਸ ਨੂੰ ਦੁੱਖਾਂ-ਕਸ਼ਟਾਂ 'ਚੋਂ ਬਾਹਰ ਕੱਢਣ ਦਾ ਵਸੀਲਾ, ਸਾਧਨ, ਸਬੱਬ ਬਣਾ ਦਿੰਦਾ ਹੈ ਕਿਉਂਕਿ ਮਾਲਕ ਖਾਲਕ ਆਪਣੀ ਮਲਕੀਅਤ, ਆਪਣੀ ਖ਼ਲਕਤ ਨੂੰ ਵੱਸਦੀ ਤੇ ਵਿਗਸਦੀ ਦੇਖਣਾ ਚਾਹੁੰਦਾ ਹੈ। ਜਦੋਂ ਹਜ਼ਾਰਾਂ ਵਰ੍ਹਿਆਂ ਤੋਂ ਪਰਾਧੀਨਤਾ ਜਾਂ ਰਾਜਸੀ ਗ਼ੁਲਾਮੀ ਦੀ ਚੱਕੀ 'ਚ ਪਿੱਸਦੇ ਭਾਰਤ ਭੂ-ਖੰਡ ਦੇ ਸਾਧਾਰਨ ਲੋਕਾਂ ਦੇ ਦੁੱਖ-ਕਸ਼ਟ ਅਸਹਿ ਹੱਦ ਤਕ ਵਧ ਗਏ ਤਾਂ ਉਨ੍ਹਾਂ ਦੇ ਪਾਰ-ਉਤਾਰੇ, ਉਨ੍ਹਾਂ ਦੇ ਨਿਵਾਰਨ ਵਾਸਤੇ ਸਮੁੱਚੀਆਂ ਮਰਜ਼ਾਂ, ਬਿਮਾਰੀਆਂ, ਅਸਾਧ ਰੋਗਾਂ ਨੂੰ ਦੂਰ ਕਰਨ ਦੀ ਅਪਾਰ ਸਮਰੱਥਾ ਬਖਸ਼ ਕੇ ਅਕਾਲ ਪੁਰਖ ਪਰਮਾਤਮਾ ਨੇ ਕਲਜੁਗ ਦੇ ਜਹਾਜ਼ ਬਣਾ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਇਸ ਮਾਤ-ਲੋਕ ਉੱਪਰ ਭੇਜਿਆ।*

*'ਸੱਚ ਆਚਾਰ' ਗੁਰੂ ਨਾਨਕ ਨਾਮ-ਲੇਵਾ ਸਿੱਖਾਂ ਨੂੰ ਗੁੜ੍ਹਤੀ ਦੇ ਰੂਪ 'ਚ ਗੁਰੂ ਨਾਨਕ ਪਾਤਸ਼ਾਹ ਜੀ ਤੋਂ ਉਨ੍ਹਾਂ ਦੀ ਪਰਮ ਪਾਵਨ ਅਕਾਲੀ ਬਾਣੀ ਦੇ ਅੰਮ੍ਰਿਤ ਬੋਲਾਂ ਰਾਹੀਂ ਇਕ ਨਿਰਮਲ ਸੁਗਾਤ ਦੇ ਰੂਪ 'ਚ ਹਾਸਲ ਹੁੰਦਾ ਹੈ। ਗੁਰੂ ਜੀ ਨੇ ਮਨੁੱਖਾਂ ਦੀ ਹਰੇਕ ਕਮਜ਼ੋਰੀ, ਹਰੇਕ ਔਗੁਣ ਅਤੇ ਸਮਾਜ ਦੀ ਹਰੇਕ ਬੁਰਾਈ ਦੀ ਡੂੰਘੀ ਤਰ੍ਹਾਂ ਪਛਾਣ ਕੀਤੀ ਅਤੇ ਉਸ ਤੋਂ ਮਨੁੱਖ-ਮਾਤਰ ਅਤੇ ਸਮਾਜ ਨੂੰ ਰਹਿਤ ਕਰ ਕੇ ਖਾਲਸ ਬਣਾਉਣ ਦੀ ਦਿਸ਼ਾ 'ਚ ਨਿੱਗਰ ਕਾਰਜ ਕੀਤਾ। ਇਹ ਕਾਰਜ ਆਪ ਜੀ ਨੇ ਭਾਵੇਂ ਸੱਚੇ-ਸੌਦੇ ਨੂੰ ਸਰ-ਅੰਜ਼ਾਮ ਦੇਣ ਬਲਕਿ ਉਸ ਤੋਂ ਵੀ ਪਹਿਲਾਂ ਪੰਡਤ ਗੋਪਾਲ ਦਾਸ ਨਾਲ ਦੁਨਿਆਵੀ ਅਤੇ ਰੂਹਾਨੀ ਵਿੱਦਿਆ ਸਬੰਧੀ ਸੰਵਾਦ ਰਚਾ ਕੇ ਹੀ ਅਰੰਭ ਦਿੱਤਾ ਸੀ। ਪਰਵਾਰਿਕ ਜਜਮਾਨ ਪੰਡਤ ਹਰਦਿਆਲ ਨੂੰ, ਉਸ ਵੱਲੋਂ ਜਨੇਊ ਪਹਿਨਾਉਣ ਦੀ ਰਸਮ ਨਿਭਾਉਣ ਸਮੇਂ ਉਸ ਨਾਲ ਸੰਵਾਦ ਰਚਾ ਕੇ ਸੱਚ-ਆਚਾਰ ਦ੍ਰਿੜ੍ਹ ਕਰਾਉਣ ਦੇ ਇਸ ਕਾਰਜ 'ਚ ਹੋਰ ਰਵਾਨੀ ਲੈ ਆਂਦੀ ਸੀ। ਗੁਰੂ ਜੀ ਵੱਲੋਂ ਮੋਦੀਖਾਨੇ ਦੀ ਨੌਕਰੀ ਕਰਨ ਸਮੇਂ ਵੀ ਸੱਚ-ਆਚਾਰ ਦਾ ਅਮਲੀ ਨਮੂਨਾ ਦਰਸਾਇਆ ਗਿਆ ਸੀ ਐਪਰ ਇਹ ਨੌਕਰੀ ਤਿਆਗ ਕੇ ਆਪ ਨੇ ਜਦੋਂ ਲੰਮੇਰੀਆਂ ਪ੍ਰਚਾਰ ਯਾਤਰਾਵਾਂ ਦਾ ਅਰੰਭ ਸੁਲਤਾਨਪੁਰ ਦੀ ਧਰਤੀ ਤੋਂ ਕੀਤਾ ਉਸ ਤੋਂ ਮਗਰੋਂ ਦਾ ਆਪ ਦੀ ਜ਼ਿੰਦਗੀ*

ਦਾ ਇਕ-ਇਕ ਪਲ ਇਨਸਾਨੀ ਸਮਾਜ 'ਚੋਂ ਕੂੜ-ਕੁਸੱਤ ਨੂੰ ਖ਼ਤਮ ਕਰਨ ਅਤੇ ਸੱਚ-ਆਚਾਰ ਦੀ ਮੁੜ ਸਥਾਪਨਾ ਕਰਨ ਦੇ ਉਦੇਸ਼ ਨੂੰ ਸਮਰਪਿਤ ਹੋ ਗਿਆ। ਇਸ ਉਦੇਸ਼ ਨੂੰ ਸਮੂਰਤ ਕਰਨ ਹਿਤ ਆਪ ਨੇ ਆਪਣੀ ਅਦੁੱਤੀ ਪ੍ਰਤਿਭਾ ਦੀ ਸਾਰੀ ਪ੍ਰਭੂ-ਬਖ਼ਸ਼ੀ ਅਸੀਮ ਸਮਰੱਥਾ ਲਾ ਦਿੱਤੀ। ਗੁਰੂ-ਪਾਤਸ਼ਾਹ ਦੀ ਘਾਲ-ਕਮਾਈ ਦਾ ਸੁਖਾਵਾਂ ਅਸਰ ਹੋਇਆ। ਉਨ੍ਹਾਂ ਨੇ ਇਕ ਐਸੀ 'ਸਿੱਖ-ਸੰਗਤ' ਸਮੂਹ ਦੁਨੀਆ ਨੂੰ 'ਇਕ ਮਿੱਠੀ ਸੁਖਾਵੀਂ ਦੇਣ' ਵਜੋਂ ਦਿੱਤੀ ਜਿਸ ਦਾ ਆਚਾਰ, ਜਿਸ ਦਾ ਕਾਰ-ਵਿਹਾਰ, ਜਿਸ ਦਾ ਵਣਜ-ਵਪਾਰ ਕੇਵਲ ਤੇ ਕੇਵਲ ਸੱਚ ਦੇ ਰੰਗ ਵਿਚ ਰੰਗਿਆ ਹੋਇਆ ਸੀ- ਇਕ ਐਸੀ ਸਿੱਖ ਕੌਮ ਜੋ ਬਾਬਾ ਜੀ ਦੇ ਪਾਏ ਪੂਰਨਿਆਂ 'ਤੇ ਚਲਦੀ ਹੋਈ ਨਾਮ ਚਿਤਵਦੀ, ਜੋ ਦਸਾਂ ਨਹੁੰਆਂ ਦੀ ਸੱਚੀ-ਸੁੱਚੀ ਕਿਰਤ ਕਰਦੀ ਅਤੇ ਉਸ ਕਿਰਤ ਦਾ ਮਿੱਠਾ ਫਲ ਲੋੜਵੰਦ ਤੇ ਗਰੀਬ-ਗੁਰਬਿਆਂ ਨਾਲ ਵੰਡ ਕੇ ਛਕਦੀ। ਦਸ ਗੁਰੂ ਸਾਹਿਬਾਨ ਦੀ ਸੁਘੜ ਤੇ ਨਿਰਮਲ ਅਗਵਾਈ ਦੀ ਛਤਰ-ਛਾਇਆ ਅਧੀਨ ਸਿੱਖ ਕੌਮ ਦਾ ਸੱਚ-ਆਚਾਰ ਹੋਰ ਪ੍ਰਪੱਕ ਹੁੰਦਾ ਰਿਹਾ। ਦਸਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਸਿੱਖ ਕੌਮ ਨੇ ਖਾਲਸਾ ਸਰੂਪ ਗ੍ਰਹਿਣ ਕਰ ਕੇ ਸੱਚ-ਆਚਾਰ ਦੀਆਂ ਉਦੋਂ ਤਕ ਅਣਕਿਆਸੀਆਂ ਸਮਝੀਆਂ ਜਾਂਦੀਆਂ ਬੁਲੰਦੀਆਂ ਨੂੰ ਛੂਹਿਆ। ਦਸਮੇਸ਼ ਪਿਤਾ ਨੇ ਆਪਣੇ ਖਾਲਸੇ ਨੂੰ ਰੂਹਾਨੀ ਗੁਣਾਂ ਅਤੇ ਨੈਤਿਕਤਾ 'ਚ ਇਸਪਾਤ ਜਿਹੀ ਪ੍ਰਪੱਕਤਾ ਬਖਸ਼ਣ ਹਿਤ ਇਸ ਨੂੰ ਕੁੱਲ ਦੁਨੀਆ ਤੋਂ ਨਿਵੇਕਲਾ ਅਖੰਡ ਤੇ ਖਾਲਸ ਰੂਪ, ਪੰਜ-ਕਕਾਰੀ ਰਹਿਤ ਬਖਸ਼ਦਿਆਂ ਅਤੇ ਪੰਜ ਪਾਵਨ ਬਾਣੀਆਂ ਦੀ ਮਰਯਾਦਾ 'ਚ ਬੰਨ੍ਹ ਕੇ ਪ੍ਰਦਾਨ ਕੀਤਾ। ਗੁਰੂ ਜੀ ਦੁਆਰਾ ਸਾਜੇ-ਨਿਵਾਜੇ ਖਾਲਸੇ ਨੇ ਆਪਣੇ ਖਾਲਸ ਅਤੇ ਵਿਸਮਾਦੀ ਕਿਰਦਾਰ ਦੁਆਰਾ ਦੁਨੀਆ ਭਰ ਦੇ ਲੋਕਾਂ ਨੂੰ ਅਚੰਭਿਤ ਕੀਤਾ। ਬਾਬਾ ਬੰਦਾ ਸਿੰਘ ਬਹਾਦਰ ਅਤੇ ਉਨ੍ਹਾਂ ਦੇ ਸਾਥੀ ਸਿੰਘਾਂ ਨੇ ਸ਼ਹੀਦੀਆਂ ਦਿੰਦੇ ਹੋਏ ਅਨੋਖੇ ਹੌਂਸਲੇ ਤੇ ਸਿੱਖੀ ਸਿਦਕ ਦਾ ਨਮੂਨਾ ਦਰਸਾਇਆ। ਅਠਾਰ੍ਹਵੀਂ ਸਦੀ 'ਚ ਹਕੂਮਤੀ ਜਬਰ ਦੇ ਬਹੁਤ ਸਖ਼ਤ ਦਮਨ-ਚੱਕਰ ਨੇ ਵੀ ਖਾਲਸਾਈ ਕਿਰਦਾਰ ਨੂੰ ਜਿਵੇਂ ਬਹੁਤ ਠੋਕ-ਵਜਾ ਕੇ ਪਰਖ ਲਿਆ। ਜ਼ੁਲਮਾਂ ਤੇ ਤਸੀਹਿਆਂ ਦੀ ਭੱਠੀ 'ਚ ਤਪ ਕੇ ਸਿੱਖ ਕਿਰਦਾਰ ਦੀ ਚਮਕ-ਦਮਕ 'ਚ ਸਗੋਂ ਹੋਰ ਵਾਧਾ ਹੋਇਆ। ਸਿੱਖ ਇਤਿਹਾਸ 'ਚ ਐਸੇ ਸਿੱਖਾਂ ਦੀਆਂ ਅਨੇਕਾਂ ਉਦਾਹਰਨਾਂ ਅੰਕਤ ਹਨ ਜਿਨ੍ਹਾਂ ਹਰੇਕ ਪ੍ਰਕਾਰ ਦੇ ਸਖ਼ਤ ਤੋਂ ਸਖ਼ਤ ਤਸੀਹੇ ਸਹਿ ਲਏ ਪਰ ਸਿੱਖੀ ਸਰੂਪ ਨੂੰ ਬਰਕਰਾਰ ਰੱਖਿਆ। ਭਾਈ ਤਾਰੂ ਸਿੰਘ ਨੇ ਖੋਪਰੀ ਉਤਰਵਾਉਣੀ ਕਬੂਲ ਕੀਤੀ ਪਰ ਅਕਾਲ ਪੁਰਖ ਦੀ ਬਖ਼ਸ਼ਿਸ਼ ਕੇਸਾਂ ਨੂੰ ਨਾਪਾਕ ਕੈਂਚੀ ਨਾ ਲੱਗਣ ਦਿੱਤੀ।

ਗੁਰੂ ਕੇ ਸਿੰਘਾਂ ਨੂੰ ਗੁਰੂ ਬਖ਼ਸ਼ਿਆ ਇਕ ਐਸਾ ਮਜ਼ਬੂਤ ਤੇ ਨਿੱਗਰ ਅਨੁਸ਼ਾਸਨ ਹਾਸਲ ਹੋਇਆ ਕਿ ਵੈਰੀ ਦੀ ਇਸਤਰੀ ਪ੍ਰਤੀ ਵੀ ਉਨ੍ਹਾਂ ਨੇ ਪੂਰਨ ਸਾਫ਼-ਸੁਅੱਛ ਨੀਵੀਂ ਨਜ਼ਰ ਰੱਖ ਕੇ ਦਿਖਾਈ। ਇਸਤਰੀ 'ਤੇ ਕਦੇ ਹੱਥ ਨਾ ਉਠਾਇਆ। ਵੈਰੀ ਦੇ ਬੱਚਿਆਂ ਨੂੰ ਹੱਥ ਤਕ ਨਾ ਲਾਇਆ। ਗੁਰੂ-ਹੁਕਮ ਤੇ ਗੁਰੂ-ਅਗਵਾਈ ਵਿਚ ਢਲੇ ਤੇ ਸੰਵਰੇ ਸਿੱਖ ਕਿਰਦਾਰ ਨੇ ਦੇਸ਼ ਤੇ ਕੌਮ ਦੀ ਬੇਮਿਸਾਲ ਸੇਵਾ ਕੀਤੀ, ਮਨੁੱਖਤਾ ਦੀ ਨਿਸ਼ਕਾਮ ਸੇਵਾ ਨਿਭਾਈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਤਕਾਲੀ ਸਮਾਜ ਨੂੰ ਦੁੱਖਾਂ-ਕਸ਼ਟਾਂ 'ਚੋਂ ਬਹੁਤ ਹੱਦ ਤਕ ਕੱਢ ਲਿਆ ਸੀ। ਹੁਣ ਜੇਕਰ ਮੁੜ ਕੇ ਅੱਜ ਸਾਡੇ ਦੁੱਖ-ਕਸ਼ਟ ਫਿਰ ਵਧ ਰਹੇ ਹਨ ਤਾਂ ਸਾਨੂੰ ਨਾਨਕ ਨਾਮ-ਲੇਵਾ ਸਿੱਖਾਂ ਨੂੰ ਆਪਣੇ ਮੌਜੂਦਾ ਜੀਵਨ, ਰਹਿਣੀ ਅਤੇ ਕਾਰਜਾਂ ਦਾ ਗੁਰੂ ਜੀ ਦੀ ਪਾਵਨ ਬਾਣੀ ਦੀ ਕਸਵੱਟੀ 'ਤੇ ਲਗਾ ਕੇ ਲੇਖਾ-ਜੋਖਾ ਕਰਨਾ ਚਾਹੀਦਾ ਹੈ ਕਿ ਅੱਜ ਅਸੀਂ ਗੁਰੂ ਨਾਨਕ ਪਾਤਸ਼ਾਹ ਦੇ ਪ੍ਰਚਾਰੇ ਅਤੇ ਪ੍ਰਸਾਰੇ ਗੁਰਮਤਿ ਮਾਰਗ ਦੇ ਸੱਚ ਆਚਾਰ ਤੋਂ ਕਿਤੇ ਭਟਕ ਤਾਂ ਨਹੀਂ ਗਏ? ਐਸਾ ਲੇਖਾ-ਜੋਖਾ ਸਾਨੂੰ ਜ਼ਰੂਰ ਹੀ ਸਾਡੇ ਮੌਜੂਦਾ ਘੋਰ ਦੁੱਖਾਂ-ਕਸ਼ਟਾਂ ਦੀਆਂ ਘੁੰਮਣਘੇਰੀਆਂ 'ਚੋਂ ਕੱਢਣ ਵਾਸਤੇ ਸਹਾਈ ਹੋ ਸਕਦਾ ਹੈ। ਗੁਰੂ ਨਾਨਕ ਪਾਤਸ਼ਾਹ ਦੇ ਸਿੱਖ ਹੋਣ ਦੀ ਪਹਿਲੀ ਕਸਵੱਟੀ ਆਤਮ-ਕਲਿਆਣ ਅਤੇ ਦੂਸਰੀ ਸੰਸਾਰ ਕਲਿਆਣ 'ਚ ਬਣਦਾ ਸੰਭਵ ਯੋਗਦਾਨ ਪਾਉਣਾ ਹੈ। ਸਾਨੂੰ ਇਸ ਤੋਂ ਉਰਾਂ-ਪਰਾਂ ਵਿਚਰਨਾ ਕਦਾਚਿਤ ਯੋਗ ਨਹੀਂ ਹੋਵੇਗਾ। ਆਪ ਸਹੇੜੇ ਦੁੱਖਾਂ-ਕਸ਼ਟਾਂ ਨੂੰ ਪਛਾਣ ਕੇ ਦੂਰ ਕਰੀਏ ਅਤੇ ਲੋਕਾਈ ਦੇ ਦੁੱਖਾਂ-ਕਸ਼ਟਾਂ ਦੇ ਨਿਵਾਰਨ ਵਾਸਤੇ ਗੁਰੂ ਜੀ ਦੇ ਜੀਵਨ ਅਤੇ ਪਾਵਨ ਬਾਣੀ ਤੋਂ ਸੇਧ ਤੇ ਪ੍ਰੇਰਨਾ ਲੈ ਕੇ ਸੱਚੇ ਸੰਕਲਪਾਂ ਤੇ ਇਰਾਦਿਆਂ ਸਹਿਤ ਤੁਰੀਏ! ਇਸ ਰੂਪ 'ਚ ਗੁਰੂ ਜੀ ਦਾ ਪ੍ਰਕਾਸ਼ ਗੁਰਪੁਰਬ ਮਨਾਇਆ ਸਹੀ ਅਰਥਾਂ 'ਚ ਸਾਰਥਕ ਹੋ ਸਕਦਾ ਹੈ। ■

# ਮਾਨਵਤਾ ਦੇ ਰਹਿਬਰ- ਸ੍ਰੀ ਗੁਰੂ ਤੇਗ ਬਹਾਦਰ ਜੀ

*-ਡਾ. ਅਮਨਦੀਪ ਕੌਰ**

ਸਿੱਖ ਕੌਮ ਇਕ ਸ਼ਹੀਦਾਂ ਦੀ ਕੌਮ ਹੈ ਅਤੇ ਸਿੱਖ ਇਤਿਹਾਸ ਇਕ ਗੌਰਵਮਈ ਇਤਿਹਾਸ ਹੈ। ਜੇ ਇਉਂ ਕਹਿ ਲਿਆ ਜਾਵੇ ਕਿ ਸ਼ਹੀਦੀਆਂ ਅਤੇ ਕੁਰਬਾਨੀਆਂ ਦਾ ਦੂਸਰਾ ਨਾਮ ਸਿੱਖੀ ਹੈ ਤਾਂ ਇਹ ਕੋਈ ਅਤਿਕਥਨੀ ਨਹੀਂ। ਜਦੋਂ-ਜਦੋਂ ਵੀ ਬਦੀ ਨੇ ਸਿਰ ਚੁੱਕਿਆ, ਜ਼ੁਲਮ ਨੇ ਅੰਗੜਾਈ ਲਈ, ਚੀਕਾਂ-ਕੂਕਾਂ ਅਤੇ ਫ਼ਰਿਆਦਾਂ ਨਾਲ ਅਸਮਾਨ ਚੀਰਿਆ ਗਿਆ ਤਾਂ ਬਦੀ ਦਾ ਸਿਰ ਕੁਚਲਣ ਲਈ, ਜ਼ੁਲਮ ਦਾ ਮਲੀਆਮੇਟ ਕਰਨ ਲਈ, ਜੇ ਕੋਈ ਨਿੱਤਰਿਆ ਤਾਂ ਸਿੱਖ ਹੀ ਸੀ। ਇਸ ਤੱਥ ਦੀ ਗਵਾਹੀ ਗੌਰਵਮਈ ਸਿੱਖ ਇਤਿਹਾਸ ਦੇ ਖ਼ੂਨੀ ਪੱਤਰੇ ਭਰਦੇ ਹਨ। ਤੱਤੀਆਂ ਤਵੀਆਂ 'ਤੇ ਬੈਠਣ ਲਈ, ਆਰਿਆਂ ਨਾਲ ਚੀਰੇ ਜਾਣ ਲਈ, ਖੋਪੜੀਆਂ ਲੁਹਾਉਣ ਲਈ, ਦੇਗਾਂ ਵਿਚ ਉਬਾਲੇ ਜਾਣ ਲਈ, ਨੇਜ਼ਿਆਂ ਉੱਤੇ ਟੰਗੇ ਜਾਣ ਲਈ ਜੇ ਕਿਸੇ ਨੇ ਹੀਆ ਕੀਤਾ ਤਾਂ ਉਹ ਸਿੱਖ ਹੀ ਸਨ।

ਧਰਮ ਦੀ ਆਨ ਅਤੇ ਸ਼ਾਨ ਨੂੰ ਬਰਕਰਾਰ ਰੱਖਣ ਲਈ ਅਤੇ ਮਾਨਵੀ ਕਦਰਾਂ-ਕੀਮਤਾਂ ਨੂੰ ਬਚਾਉਣ ਲਈ ਸ਼ਹੀਦਾਂ ਦੇ ਸਿਰਤਾਜ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਕਦਮਾਂ 'ਤੇ ਚੱਲਦਿਆਂ ਸਿੱਖੀ ਦਾ ਜੈਕਾਰਾ ਬਣ ਕੇ ਆਏ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਨਾਮ ਲੋਕਾਈ ਵਿਚ ਸੂਰਜ ਵਾਂਗ ਚਮਕ ਰਿਹਾ ਹੈ, ਜਿਨ੍ਹਾਂ ਨੇ ਸਿਰਫ਼ ਸਿੱਖੀ ਲਈ ਹੀ ਨਹੀਂ ਬਲਕਿ ਸਮੁੱਚੀ ਮਾਨਵਤਾ ਲਈ ਕੁਰਬਾਨੀ ਦਿੱਤੀ।

ਤਾਜ ਦੇ ਭੁੱਖੇ ਔਰੰਗਜ਼ੇਬ ਨੇ ਆਪਣੇ ਹੀ ਖ਼ੂਨ ਉੱਪਰ ਅੱਤਿਆਚਾਰ ਕਰਦਿਆਂ ਢਿੱਲ ਨਹੀਂ ਕੀਤੀ। ਉਸ ਨੇ ਆਪਣੇ ਪਿਤਾ ਸ਼ਾਹਜਹਾਂ ਨੂੰ ਬੰਦੀ ਬਣਾ ਕੇ ਕਾਲ ਕੋਠੜੀ ਵਿਚ ਪਾ ਦਿੱਤਾ ਅਤੇ ਆਪਣੇ ਸਕੇ ਭਰਾਵਾਂ ਨੂੰ ਮਾਰ ਕੇ ਗੱਦੀ ਸਾਂਭੀ। ਉਪਰੰਤ ਸਮੇਂ ਦਾ ਬਾਦਸ਼ਾਹ ਅਖਵਾਉਣ ਲਈ, ਇਸਲਾਮ ਧਰਮ ਵਿਚ ਆਪਣੀ ਠੁੱਕ ਬਣਾਉਣ ਲਈ, ਕੱਟੜ ਮੁਸਲਮਾਨਾਂ ਨੂੰ ਖ਼ੁਸ਼ ਕਰਨ ਅਤੇ ਸਮੁੱਚੇ ਹਿੰਦੁਸਤਾਨ ਦੀ ਧਰਤੀ ਉੱਤੇ ਇਸਲਾਮ ਨੂੰ ਪ੍ਰਵਾਨ ਚੜ੍ਹਾਉਣ ਲਈ ਉਸ ਨੇ ਅਗਲਾ ਮੋਹਰਾ ਨਿਰਦੋਸ਼ ਹਿੰਦੂਆਂ ਨੂੰ ਬਣਾਇਆ। ਹਿੰਦੂਆਂ ਨੂੰ ਇਸਲਾਮ ਕਬੂਲਣ ਲਈ ਕਿਹਾ ਗਿਆ ਅਤੇ ਨਾ ਮੰਨਣ ਉੱਤੇ ਲੋਭ ਲਾਲਚ ਵੀ ਦਿੱਤੇ ਗਏ ਪਰ ਜਦੋਂ ਉਸ ਨੂੰ ਕੋਈ ਸਫਲਤਾ ਨਾ ਮਿਲੀ ਤਾਂ ਉਸ ਨੇ ਸੂਬੇਦਾਰਾਂ ਨੂੰ ਹੁਕਮ ਦਿੱਤਾ ਕਿ ਇਨ੍ਹਾਂ ਨੂੰ ਜ਼ਬਰਦਸਤੀ ਮੁਸਲਮਾਨ ਬਣਾਇਆ ਜਾਵੇ ਅਤੇ ਹਿੰਦੁਸਤਾਨ ਦੀ ਧਰਤੀ ਤੋਂ ਪੰਡਤਾਂ ਤੇ ਹਿੰਦੂਆਂ ਦਾ ਨਾਮੋ-ਨਿਸ਼ਾਨ ਮਿਟਾ

---

**ਲੈਕਚਰਾਰ, ਪੰਜਾਬੀ ਵਿਭਾਗ, ਸਰਕਾਰੀ ਕਾਲਜ (ਲੜਕੇ), ਲੁਧਿਆਣਾ*

ਕੇ ਇਸਲਾਮ ਦੇ ਝੰਡੇ ਗੱਡ ਦਿੱਤੇ ਜਾਣ।

ਨਤੀਜੇ ਵਜੋਂ ਹਿੰਦੂਆਂ ਦੇ ਮੇਲੇ ਅਤੇ ਤਿਉਹਾਰਾਂ ਉੱਪਰ ਸਖ਼ਤ ਪਾਬੰਦੀ ਲਾ ਦਿੱਤੀ ਗਈ। ਮੰਦਰਾਂ ਨੂੰ ਢਾਹ ਕੇ ਮਸੀਤਾਂ ਦੀ ਉਸਾਰੀ ਹੋਣ ਲੱਗੀ। ਬਨਾਰਸ ਸ਼ਹਿਰ ਦੇ ਅਤਿ ਵਿਸ਼ਾਲ ਅਤੇ ਪ੍ਰਸਿੱਧ ਵਿਸ਼ਵਾਨਾਥ ਦੇ ਮੰਦਰ ਅਤੇ ਸ੍ਰੀ ਕ੍ਰਿਸ਼ਨ ਜੀ ਦੀ ਜਨਮ-ਭੂਮੀ ਮਥੁਰਾ ਦੇ ਉੱਘੇ ਕੇਸ਼ਵ ਰਾਇ ਦੇ ਮੰਦਰ ਸਮੇਤ ਉਦੈਪੁਰ, ਉਜੈਨ ਅਤੇ ਜੋਧਪੁਰ ਆਦਿ ਥਾਂਵਾਂ ਦੇ ਮੰਦਰ ਢਾਹ ਦਿੱਤੇ ਗਏ। ਹਿੰਦੂਆਂ ਨੂੰ ਜਮਨਾ ਨਦੀ ਦੇ ਕਿਨਾਰੇ ਦਾਹ-ਸੰਸਕਾਰ ਕਰਨ ਤੋਂ ਰੋਕ ਦਿੱਤਾ ਗਿਆ। ਪਾਠਸ਼ਾਲਾਵਾਂ ਨੂੰ ਮਦਰੱਸਿਆਂ ਵਿਚ ਬਦਲ ਦਿੱਤਾ ਗਿਆ। ਹਿੰਦੂਆਂ ਪਾਸੋਂ ਜਜ਼ੀਆ ਧੱਕੇ ਨਾਲ ਵਸੂਲਿਆ ਜਾਣ ਲੱਗਾ। ਹਰ ਰੋਜ਼ ਸਵਾ-ਸਵਾ ਮਨ ਜਨੇਊ ਉਤਾਰੇ ਜਾਣ ਲੱਗੇ। ਹਰ ਪਾਸੇ ਜ਼ੁਲਮ ਦੀ ਹਾਹਾਕਾਰ ਮੱਚ ਗਈ। ਕਸ਼ਮੀਰ ਦੇ ਸੂਬੇਦਾਰ ਸ਼ਾਹ ਅਫ਼ਗਾਨ ਮਾਨੋ ਕਸ਼ਮੀਰੀ ਪੰਡਤਾਂ ਲਈ ਕਾਲ ਬਣ ਗਿਆ। ਔਰੰਗਜ਼ੇਬ ਦਾ ਫੁਰਮਾਨ ਸੀ ਕਿ ਮੁਸਲਮਾਨ ਬਣੋ ਜਾਂ ਮੌਤ ਕਬੂਲੋ।

ਪਰ ਸ਼ਾਇਦ ਔਰੰਗਜ਼ੇਬ ਇਹ ਨਹੀਂ ਜਾਣਦਾ ਸੀ ਕਿ ਉਸ ਦੇ ਮੱਕਾਰ ਮਨਸੂਬਿਆਂ ਨੂੰ ਠੱਲ੍ਹ ਪਾਉਣ ਲਈ ਨੌਵੇਂ ਪਾਤਸ਼ਾਹ ਆਪਣੇ ਪਰੰਪਰਕ ਰਸਤੇ ਉੱਪਰ ਕਦਮ ਰੱਖ ਚੁੱਕੇ ਸਨ। ਇਕ ਅਜਿਹਾ ਕਦਮ ਜੋ ਨਾ ਕੇਵਲ ਜ਼ੁਲਮ ਦੇ ਭਾਂਬੜ ਠੱਲ੍ਹਣ ਲਈ ਸੀ, ਜੋ ਨਾ ਕੇਵਲ ਹਿੰਦੂਆਂ ਜਾਂ ਸਿੱਖਾਂ ਲਈ ਸੀ, ਇਹ ਕਦਮ ਤੋਂ ਵਿਸ਼ਵ- ਇਤਿਹਾਸ ਵਿਚ ਸਮੁੱਚੀ ਮਨੁੱਖਤਾ ਦੇ ਕਲਿਆਣ ਲਈ ਇਕ ਅਸਲੋਂ ਵਿਲੱਖਣ ਪੈੜ ਸੀ।

ਔਰੰਗਜ਼ੇਬ ਦੇ ਜ਼ੁਲਮ ਦਾ ਸ਼ਿਕਾਰ ਬਣੇ ਕਸ਼ਮੀਰੀ ਪੰਡਤਾਂ ਦੀ ਫ਼ਰਿਆਦ ਜਦੋਂ ਕਿਸੇ ਪਾਸੇ ਨਾ ਸੁਣੀ ਗਈ ਤਾਂ ਉਨ੍ਹਾਂ ਨੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਰਨ ਲੈਣ ਦਾ ਨਿਸ਼ਚੈ ਕੀਤਾ। ਕਸ਼ਮੀਰੀ ਪੰਡਤਾਂ ਦਾ ਇਕ ਜਥਾ ਆਪਣੀ ਫ਼ਰਿਆਦ ਲੈ ਕੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਜੀ ਪਾਸ ਆਇਆ। ਕਸ਼ਮੀਰੀ ਪੰਡਤ ਕਿਰਪਾ ਰਾਮ ਤੋਂ ਉਨ੍ਹਾਂ ਦੀ ਦਰਦ ਕਹਾਣੀ ਸੁਣ ਕੇ ਗੁਰੂ ਜੀ ਨੇ "ਜੋ ਸਰਣਿ ਆਵੈ ਤਿਸੁ ਕੰਠਿ ਲਾਵੈ" ਮਹਾਂਵਾਕ ਅਨੁਸਾਰ ਉਨ੍ਹਾਂ ਨੂੰ ਵਿਸ਼ਵਾਸ ਦਿਵਾਇਆ ਕਿ ਉਹ ਬਾਬੇ ਨਾਨਕ ਦੇ ਦਰ ਤੋਂ ਮਾਯੂਸ ਨਹੀਂ ਪਰਤਣਗੇ। ਇਸ ਤੋਂ ਬਾਅਦ ਗੁਰੂ ਜੀ ਕਿਸੇ ਡੂੰਘੀ ਸੋਚ ਵਿਚ ਡੁੱਬ ਗਏ ਅਤੇ ਕੁਝ ਸਮੇਂ ਬਾਅਦ ਫੁਰਮਾਉਣ ਲੱਗੇ ਕਿ ਅਜੇ ਧਰਮ-ਯੁੱਧ ਦਾ ਸਮਾਂ ਨਹੀਂ ਆਇਆ। ਇਸ ਸਮੇਂ ਕਿਸੇ ਮਹਾਨ ਆਤਮਾ ਦੀ ਸ਼ਹੀਦੀ ਦੀ ਲੋੜ ਹੈ। ਸਿਰਫ਼ ਕੁਰਬਾਨੀ ਨਾਲ ਹੀ ਡੁੱਬਦੇ ਧਰਮ ਨੂੰ ਬਚਾਇਆ ਜਾ ਸਕਦਾ ਹੈ। ਆਪ ਜੀ ਦੇ ਬਚਨ ਸੁਣ ਕੇ ਪੂਰੇ ਦਰਬਾਰ ਵਿਚ ਸੰਨਾਟਾ ਛਾ ਗਿਆ। ਆਪ ਜੀ ਦੇ ਸਪੁੱਤਰ ਬਾਲ ਗੋਬਿੰਦ ਰਾਇ ਜੀ ਨੇ ਆਪ ਜੀ ਤੋਂ

ਇਸ ਖ਼ਾਮੋਸ਼ੀ ਦਾ ਕਾਰਨ ਪੁੱਛਿਆ ਤਾਂ ਗੁਰੂ ਜੀ ਨੇ ਜਵਾਬ ਦਿੱਤਾ ਕਿ ਅੱਤਿਆਚਾਰ ਦੇ ਭਾਂਬੜ ਬਹੁਤ ਉੱਚੇ ਚਲੇ ਗਏ ਹਨ। ਜਿਸ ਵਿਚ ਇਹ ਨਿਤਾਣੇ ਬਾਲਣ ਦੀ ਥਾਂ ਝੋਕੇ ਜਾ ਰਹੇ ਹਨ। ਹੁਣ ਕਿਸੇ ਮਹਾਂਪੁਰਖ ਦੇ ਬਲੀਦਾਨ ਦੀ ਲੋੜ ਹੈ ਜੋ ਆਪਣੇ ਪਵਿੱਤਰ ਖ਼ੂਨ ਦੇ ਛਿੱਟੇ ਮਾਰ ਕੇ ਬਲਦੇ ਹੋਏ ਭਾਂਬੜਾਂ ਨੂੰ ਸ਼ਾਂਤ ਕਰ ਸਕੇ। ਬਾਲ ਗੋਬਿੰਦ ਰਾਇ ਜੀ ਨੇ ਕਿਹਾ ਕਿ ਆਪ ਜੀ ਤੋਂ ਬਿਨਾਂ ਹੋਰ ਮਹਾਂਪੁਰਖ ਕੌਣ ਹੋ ਸਕਦਾ ਹੈ? ਆਪ ਆਪਣਾ ਬਲੀਦਾਨ ਦੇ ਕੇ ਇਨ੍ਹਾਂ ਦੇ ਡੁੱਬਦੇ ਹੋਏ ਧਰਮ ਦੀ ਰੱਖਿਆ ਕਰੋ। ਆਪਣੇ ਬਾਲ ਦੇ ਨਿੱਕੇ ਜਿਹੇ ਮੂੰਹੋਂ ਏਨੀ ਵੱਡੀ ਗੱਲ ਸੁਣ ਕੇ ਗੁਰੂ ਜੀ ਨੂੰ ਵਿਸ਼ਵਾਸ ਹੋ ਗਿਆ ਕਿ ਇਹ ਬਾਲਕ ਆਉਣ ਵਾਲੀ ਹਰ ਔਖੀ ਤੋਂ ਔਖੀ ਘੜੀ ਦਾ ਸਾਹਮਣਾ ਕਰਨ ਲਈ ਹਰ ਪੱਖੋਂ ਸਮਰੱਥ ਹੈ। ਆਪ ਜੀ ਨੇ ਹਿੰਦੂ ਧਰਮ ਦੀ ਰੱਖਿਆ ਲਈ ਕੁਰਬਾਨੀ ਦੇਣ ਦਾ ਫ਼ੈਸਲਾ ਕਰ ਲਿਆ। ਗੁਰੂ ਜੀ ਨੇ ਕਸ਼ਮੀਰੀ ਪੰਡਤਾਂ ਨੂੰ ਕਿਹਾ ਕਿ ਤੁਸੀਂ ਨਿਸ਼ਚਿੰਤ ਹੋ ਕੇ ਜਾਓ ਤੇ ਔਰੰਗਜ਼ੇਬ ਨੂੰ ਕਹਿ ਦਿਓ ਕਿ ਜਾਹ! ਪਹਿਲਾਂ ਸਾਡੇ ਗੁਰੂ ਤੇਗ ਬਹਾਦਰ ਸਾਹਿਬ ਨੂੰ ਮੁਸਲਮਾਨ ਬਣਾ ਲੈ। ਜੇ ਉਨ੍ਹਾਂ ਨੇ ਇਸਲਾਮ ਧਰਮ ਕਬੂਲ ਕਰ ਲਿਆ ਤਾਂ ਅਸੀਂ ਖ਼ੁਸ਼ੀ-ਖੁਸ਼ੀ ਮੁਸਲਮਾਨ ਬਣ ਜਾਵਾਂਗੇ।

ਇਸ ਤਰ੍ਹਾਂ ਗੁਰੂ ਜੀ ਬਾਲ ਗੋਬਿੰਦ ਰਾਇ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੁਰਗੱਦੀ ਦੇ ਦਸਵੇਂ ਵਾਰਿਸ ਥਾਪ ਕੇ ਆਪ ਕਸ਼ਮੀਰੀ ਪੰਡਤਾਂ ਦੀ ਰੱਖਿਆ ਲਈ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ, ਭਾਈ ਜੈਤਾ ਜੀ ਅਤੇ ਭਾਈ ਦਿਆਲਾ ਜੀ ਆਦਿ ਸਿੱਖਾਂ ਨਾਲ ਦਿੱਲੀ ਵੱਲ ਕੁਰਬਾਨੀ ਦੇਣ ਚੱਲ ਪਏ।

ਜਦੋਂ ਗੁਰੂ ਜੀ ਨੂੰ ਇਸਲਾਮ ਦੇ ਨਸ਼ੇ ਵਿਚ ਧੁੱਤ ਔਰੰਗਜ਼ੇਬ ਦੇ ਸਾਹਮਣੇ ਲਿਆਂਦਾ ਗਿਆ ਤਾਂ ਉਸ ਨੇ ਇਸਲਾਮ ਦੀ ਮਹਿਮਾ ਗਾਉਂਦਿਆਂ ਆਪ ਜੀ ਨੂੰ ਇਸਲਾਮ ਕਬੂਲਣ ਲਈ ਪ੍ਰੇਰਿਆ। ਪਰ ਗੁਰੂ ਜੀ ਨੇ ਉਸ ਦੀ ਉਮੀਦ ਦੇ ਉਲਟ ਉੱਤਰ ਦਿੱਤਾ ਕਿ ਧਰਮ ਜ਼ਬਰਦਸਤੀ ਤਲਵਾਰਾਂ ਦੀ ਨੋਕ ਉੱਤੇ ਨਹੀਂ ਬਦਲਾਇਆ ਜਾ ਸਕਦਾ। ਹਿੰਦੂਆਂ ਨੂੰ ਜ਼ਬਰਦਸਤੀ ਮੁਸਲਮਾਨ ਬਣਾ ਕੇ ਨਾ ਤਾਂ ਤੁਸੀਂ ਸੱਚੇ ਮੁਸਲਮਾਨ ਹੋਣ ਦਾ ਸੰਕੇਤ ਦੇ ਰਹੇ ਹੋ, ਨਾ ਹੀ ਰੱਬ ਦੀ ਰਜ਼ਾ ਵਿਚ ਚੱਲ ਰਹੇ ਹੋ ਅਤੇ ਨਾ ਹੀ ਆਪਣੀ ਪਰਜਾ ਪ੍ਰਤੀ ਆਪਣੇ ਕਰਤੱਵ ਦਾ ਪਾਲਣ ਕਰ ਰਹੇ ਹੋ। ਬਾਦਸ਼ਾਹ ਹੋਣ ਦੇ ਨਾਤੇ ਤੁਹਾਡਾ ਫ਼ਰਜ਼ ਹੈ ਕਿ ਤੁਸੀਂ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਬਰਾਬਰ ਸਮਝੋ। ਪਰ ਇਸ ਦੇ ਉਲਟ ਤੁਸੀਂ ਤਾਂ ਹਿੰਦੂਆਂ ਨੂੰ ਆਪਣੇ ਅੰਨ੍ਹੇ ਜ਼ੁਲਮ ਦਾ ਸ਼ਿਕਾਰ ਬਣਾਇਆ ਹੈ। ਔਰੰਗਜ਼ੇਬ! ਤੇਰੇ ਇਸ ਜ਼ੁਲਮ ਨੂੰ ਠੱਲ੍ਹ ਪਾਉਣ ਲਈ ਅਤੇ ਮਾਸੂਮ ਹਿੰਦੂਆਂ ਦੀ ਰੱਖਿਆ ਲਈ ਅਸੀਂ ਮੈਦਾਨ ਵਿਚ ਆ ਨਿੱਤਰੇ ਹਾਂ। ਤੂੰ ਤਾਂ ਬਾਦਸ਼ਾਹ ਹੋਣ ਦੇ ਨਾਤੇ ਆਪਣੀ ਪਰਜਾ ਤੋਂ ਮੂੰਹ ਮੋੜੀ ਬੈਠਾ ਹੈਂ ਪਰ ਅਸੀਂ ਇਨ੍ਹਾਂ ਮਜ਼ਲੂਮਾਂ ਦੀ ਬਾਂਹ ਪਕੜ ਲਈ ਹੈ।

ਇਸ ਪ੍ਰਕਾਰ ਗੁਰੂ ਜੀ ਨੂੰ ਚੜ੍ਹਦੀ ਕਲਾ ਵਿਚ ਅਤੇ ਉਨ੍ਹਾਂ ਦੁਆਰਾ ਇਸਲਾਮ ਨਾ ਕਬੂਲਣ ਦੇ ਅਟੱਲ ਨਿਸ਼ਚੈ ਨੂੰ ਵੇਖ ਕੇ ਔਰੰਗਜ਼ੇਬ ਗੁੱਸੇ ਵਿਚ ਕੰਬ ਉੱਠਿਆ। ਕੁਰਬਾਨੀ ਲਈ ਤਿਆਰ ਗੁਰੂ ਜੀ ਨੂੰ ਦੇਖ ਕੇ ਉਸ ਦੇ ਮਨਸੂਬਿਆਂ ਦੀਆਂ ਨੀਹਾਂ ਹਿੱਲ ਗਈਆਂ। ਆਪਣੀ ਇਸ ਹਾਰ ਨੂੰ ਵੇਖ ਕੇ ਉਸ ਨੇ ਅੰਤ ਸਿਪਾਹੀਆਂ ਨੂੰ ਹੁਕਮ ਦਿੱਤਾ ਕਿ ਗੁਰੂ ਜੀ ਨੂੰ ਲੋਹੇ ਦੇ ਪਿੰਜਰੇ ਵਿਚ ਬੰਦ ਕਰ ਦਿੱਤਾ ਜਾਵੇ ਅਤੇ ਇਨ੍ਹਾਂ ਦੇ ਮੁਰੀਦਾਂ ਨੂੰ ਤਸੀਹੇ ਦੇ-ਦੇ ਕੇ ਮਾਰ ਦਿੱਤਾ ਜਾਵੇ।

ਔਰੰਗਜ਼ੇਬ ਦੇ ਹੁਕਮ ਅਨੁਸਾਰ ਪਹਿਲਾਂ ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰਿਆ ਗਿਆ। ਭਾਈ ਦਿਆਲਾ ਜੀ ਨੂੰ ਉਬਲਦੀ ਦੇਗ ਵਿਚ ਸੁੱਟ ਦਿੱਤਾ ਗਿਆ। ਇਸ ਪ੍ਰਕਾਰ ਇੱਕ-ਇੱਕ ਕਰਕੇ ਗੁਰੂ ਜੀ ਦੇ ਮੁਰੀਦਾਂ ਨੂੰ ਅਣਮਨੁੱਖੀ ਤਸੀਹੇ ਦੇ ਕੇ ਹੋਣੀ ਦੀ ਭੱਠੀ ਵਿਚ ਝੋਕ ਦਿੱਤਾ ਗਿਆ ਜਿਸ ਨੂੰ ਵੇਖ ਕੇ ਗੁਰੂ ਜੀ ਡੋਲੇ ਨਹੀਂ ਸਗੋਂ ਉਨ੍ਹਾਂ ਦਾ ਸਿਦਕ ਹੋਰ ਵੀ ਅਡੋਲ ਹੋ ਗਿਆ।

ਅੰਤ ਮਿਤੀ ੧੧ ਨਵੰਬਰ, ੧੬੭੫ ਈ: ਨੂੰ ਚਾਂਦਨੀ ਚੌਕ ਵਿਖੇ ਕਾਜ਼ੀ ਨੇ ਫ਼ਤਵਾ ਪੜ੍ਹਿਆ। ਜੱਲਾਦ ਜਲਾਲਦੀਨ ਨੇ ਤਲਵਾਰ ਨਾਲ ਵਾਰ ਕੀਤਾ ਅਤੇ ਗੁਰੂ ਸਾਹਿਬ ਦਾ ਸੀਸ ਧੜ ਨਾਲੋਂ ਅਲੱਗ ਹੋ ਗਿਆ। ਪਰ ਆਪਣੇ ਮੂੰਹੋਂ ਸੀਅ ਨਾ ਉਚਾਰੀ। ਆਪ ਜੀ ਦੀ ਅਦੁੱਤੀ ਸ਼ਹਾਦਤ ਬਾਰੇ ਸ੍ਰੀ ਗੁਰੂ ਗੋਬਿੰਦ ਸਿੰਘ ਨੇ 'ਬਚਿਤ੍ਰ ਨਾਟਕ' ਵਿਚ ਲਿਖਿਆ ਹੈ:

*ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ ਕਲੂ ਮਹਿ ਸਾਕਾ॥*
*ਸਾਧਨ ਹੇਤਿ ਇਤੀ ਜਿਨਿ ਕਰੀ॥ ਸੀਸੁ ਦੀਆ ਪਰ ਸੀ ਨ ਉਚਰੀ॥*
*ਧਰਮ ਹੇਤ ਸਾਕਾ ਜਿਨਿ ਕੀਆ॥ ਸੀਸੁ ਦੀਆ ਪਰ ਸਿਰੁ ਨ ਦੀਆ॥*

ਆਪ ਜੀ ਦੀ ਲਾਸਾਨੀ ਸ਼ਹਾਦਤ ਨਾਲ ਦਿੱਲੀ ਦਾ ਦਿਲ ਕੰਬ ਉੱਠਿਆ ਅਤੇ ਲੋਕਾਂ ਦੀਆਂ ਚੀਕਾਂ ਨਾਲ ਅਸਮਾਨ ਚੀਰਿਆ ਗਿਆ। ਜੱਲਾਦ ਦਾ ਦਿਲ ਦਹਿਲ ਗਿਆ ਅਤੇ ਉਹ ਤਲਵਾਰ ਸੁੱਟ ਕੇ ਜਾਮਾ ਮਸਜਿਦ ਵੱਲ ਭੱਜ ਗਿਆ।

ਸ਼ਾਹੀ ਆਦੇਸ਼ ਸੀ ਕਿ ਗੁਰੂ ਜੀ ਦੇ ਸਰੀਰ ਦੇ ਟੁਕੜੇ-ਟੁਕੜੇ ਕਰ ਕੇ ਦਿੱਲੀ ਸ਼ਹਿਰ ਦੇ ਦਰਵਾਜ਼ਿਆਂ ਉੱਤੇ ਲਟਕਾਏ ਜਾਣ ਪਰ ਸ਼ਹੀਦੀ ਤੋਂ ਤੁਰੰਤ ਬਾਅਦ ਅਜਿਹੀ ਹਨੇਰੀ ਝੁੱਲੀ ਕਿ ਸਭ ਆਪੋ ਆਪਣੇ ਬਚਾਅ ਲਈ ਭੱਜ ਉੱਠੇ। ਭਾਈ ਜੈਤਾ ਜੀ ਸਿਪਾਹੀਆਂ ਤੋਂ ਅੱਖ ਬਚਾ ਕੇ ਗੁਰੂ ਜੀ ਦਾ ਸੀਸ ਲੈ ਕੇ ਸ੍ਰੀ ਅਨੰਦਪੁਰ ਸਾਹਿਬ ਪਹੁੰਚ ਗਏ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੀਸ ਸਤਿਕਾਰ ਪੂਰਵਕ ਪ੍ਰਾਪਤ ਕਰਦਿਆਂ ਭਾਈ ਜੈਤਾ ਜੀ ਨੂੰ 'ਰੰਘਰੇਟਾ ਗੁਰੂ ਕਾ ਬੇਟਾ' ਵਰ ਦਿੱਤਾ। ਗੁਰੂ ਜੀ ਦਾ ਧੜ ਭਾਈ ਲੱਖੀ ਸ਼ਾਹ ਆਪਣੇ ਘਰ ਲੈ ਗਿਆ। ਉਸ ਨੇ ਆਪਣੇ ਘਰ ਨੂੰ ਅਗਨ-ਭੇਂਟ ਕਰ ਕੇ ਗੁਰੂ ਜੀ ਦਾ ਦਾਹ-ਸੰਸਕਾਰ ਕੀਤਾ ਅਤੇ ਆਪ ਜੀ ਦੀਆਂ ਅਸਥੀਆਂ

ਨੂੰ ਗਾਗਰ ਵਿਚ ਪਾ ਕੇ ਉੱਥੇ ਹੀ ਦੱਬ ਦਿੱਤਾ।

'ਬਚਿਤ੍ਰ ਨਾਟਕ' ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਫੁਰਮਾਉਂਦੇ ਹਨ:

*ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ॥*
*ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ॥*
*ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ॥*
*ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ॥*

ਵਿਸ਼ਵ-ਇਤਿਹਾਸ ਵਿਚ ਗੁਰੂ ਜੀ ਦੀ ਕੁਰਬਾਨੀ ਵਿਲੱਖਣ ਹੈ ਅਤੇ ਵਿਸ਼ੇਸ਼ ਅਰਥਾਂ ਦੀ ਧਾਰਨੀ ਹੈ। ਵਿਲੱਖਣਤਾ ਇਸ ਗੱਲ ਵਿਚ ਹੈ ਕਿ ਇਹ ਕੁਰਬਾਨੀ ਆਪਣੇ ਲਈ ਨਹੀਂ, ਆਪਣੇ ਭਾਈਚਾਰੇ ਲਈ ਨਹੀਂ ਬਲਕਿ ਮਾਨਵਤਾ ਨੂੰ ਬਚਾਉਣ ਖ਼ਾਤਰ ਦਿੱਤੀ ਗਈ। ਇਸ ਤਰ੍ਹਾਂ ਇਸ ਗੌਰਵਮਈ ਸ਼ਹਾਦਤ ਨੇ ਸਿਰਫ਼ ਸਿੱਖ ਇਤਿਹਾਸ ਨੂੰ ਹੀ ਨਵਾਂ ਮੋੜ ਨਹੀਂ ਦਿੱਤਾ ਸਗੋਂ ਪੂਰੇ ਵਿਸ਼ਵ ਨੂੰ ਹੱਕ, ਸੱਚ, ਇਨਸਾਫ਼ ਅਤੇ ਧਰਮ ਲਈ ਮਰ-ਮਿਟਣ ਦਾ ਜਜ਼ਬਾ ਪ੍ਰਦਾਨ ਕੀਤਾ।

ਗੁਰੂ ਜੀ ਦੀ ਸ਼ਹਾਦਤ ਨੇ ਉਸ ਸਮੇਂ ਦੇ ਮਜ਼ਲੂਮਾਂ, ਨਿਤਾਣਿਆਂ, ਨਿਓਟਿਆਂ ਅਤੇ ਨਿਮਾਣਿਆਂ ਦੇ ਹਿਰਦੇ ਵਿਚ ਇਕ ਨਵੀਂ ਰੂਹ ਫੂਕੀ। ਆਪ ਜੀ ਦੀ ਕੁਰਬਾਨੀ ਨਾ ਸਿਰਫ਼ ਸਮਕਾਲੀਨ ਸਮਾਜ ਲਈ ਬਲਕਿ ਆਉਣ ਵਾਲੀਆਂ ਪੀੜ੍ਹੀਆਂ ਲਈ ਵੀ ਪ੍ਰੇਰਨਾ-ਸਰੋਤ ਬਣੀ।

ਅੱਜ ੨੧ਵੀਂ ਸਦੀ ਦੇ ਸੰਦਰਭ ਵਿਚ ਇਸ ਸ਼ਹਾਦਤ ਦੀ ਮਹੱਤਤਾ ਹੋਰ ਵੀ ਦ੍ਰਿੜ੍ਹ ਹੋ ਜਾਂਦੀ ਹੈ ਕਿਉਂਕਿ ਅੱਜ ਫਿਰ ਸਾਡਾ ਸਮਾਜ ਭਾਸ਼ਾ ਦੇ ਨਾਂ 'ਤੇ, ਧਰਮ ਦੇ ਨਾਂ 'ਤੇ ਅਣਗਿਣਤ ਹਿੱਸਿਆਂ ਵਿਚ ਵੰਡਿਆ ਹੋਇਆ ਹੈ। ਗੁਰੂ ਜੀ ਦੀ ਲਾਸਾਨੀ ਸ਼ਹਾਦਤ ਦੀ ਰੋਸ਼ਨੀ ਹੀ ਇਨ੍ਹਾਂ ਕੱਟੜਤਾ ਦੇ ਨਸ਼ੇ ਵਿਚ ਅੰਨ੍ਹੇ ਹੋਏ ਹਿੰਸਾਵਾਦੀਆਂ ਨੂੰ ਚਾਨਣ ਦੀ ਕਿਰਨ ਪ੍ਰਦਾਨ ਕਰ ਸਕਦੀ ਹੈ। ਅੱਜ ਦੇ ਦਿਨ ਉਸ ਮਹਾਨ ਸ਼ਹੀਦ ਨੂੰ ਸਾਡੀ ਸ਼ਰਧਾਂਜਲੀ ਇਹੀ ਹੋਵੇਗੀ ਕਿ ਅਸੀਂ ਮਨੁੱਖ ਦੇ ਬਣਾਏ ਧਰਮ ਤੋਂ ਉੱਪਰ ਉੱਠ ਕੇ ਸਰਬ-ਸਾਂਝੇ ਧਰਮ ਅਰਥਾਤ ਮਾਨਵਤਾ, ਅਹਿੰਸਾ, ਦਇਆ, ਅਮਨ ਅਤੇ ਅਖੰਡਤਾ ਦੇ ਰਸਤੇ ਉੱਪਰ ਕਦਮ ਧਰੀਏ।

■

## ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਸ੍ਰੀ ਅਕਾਲ ਤਖਤ ਸਾਹਿਬ ਵਿਖੇ ਅਤੇ ਪੰਜਾਬ ਤੇ ਪੰਜਾਬ ਤੋਂ ਬਾਹਰ ਵੱਖ-ਵੱਖ ਸਥਾਨਾਂ 'ਤੇ ਮਹੀਨਾ ਅਗਸਤ ੨੦੧੩ ਵਿਚ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਵਿਚ ਕੁੱਲ ੨੯੦੧ ਪ੍ਰਾਣੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ।

# ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ "ਵਾਰ ਮਾਝ ਕੀ ਤਥਾ ਸਲੋਕ ਮਹਲਾ ੧" ਦਾ ਮਹੱਤਵ

*– ਡਾ. ਗੁਰਚਰਨ ਸਿੰਘ**

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ "ਵਾਰ ਮਾਝ ਕੀ ਤਥਾ ਸਲੋਕ ਮਹਲਾ ੧" ਦਾ ਆਪ ਜੀ ਦੁਆਰਾ ਰਚਿਤ ਬਾਣੀਆਂ ਵਿਚ ਵਿਸ਼ੇਸ਼ ਸਥਾਨ ਹੈ। ਇਸ ਵਾਰ ਦੇ ਨਾਲ ਹੀ ਲਿਖਿਆ ਹੋਇਆ ਹੈ: ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ।" ਇਹ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਨਾ ੧੩੭ ਤੋਂ ੧੫੦ ਤਕ ਦਰਜ ਹੈ। ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਵਾਰ ਵਿਚ ਕਿਸੇ ਜੋਧੇ ਜਾਂ ਸੂਰਬੀਰ ਦੀ ਸਿਫ਼ਤ ਕੀਤੀ ਜਾਂਦੀ ਹੈ। ਇਹ ਵਰਣਨ ਆਮ ਤੌਰ 'ਤੇ ਪਉੜੀਆਂ ਵਿਚ ਕੀਤਾ ਜਾਂਦਾ ਸੀ ਅਤੇ ਨਾਲ ਉਦਾਹਰਨਾਂ ਦੇਣ ਲਈ ਦੋਹੇ ਜਾਂ ਸਲੋਕ ਵੀ ਗਾਏ ਜਾਂਦੇ ਸਨ। ਇਹ ਵਾਰ ਮਾਝ ਰਾਗ ਵਿਚ ਲਿਖੀ ਹੋਈ ਹੈ। ਡਾ. ਚਰਨ ਸਿੰਘ ਜੀ ਨੇ "ਬਾਣੀ ਬਿਉਰਾ" ਵਿਚ ਲਿਖਿਆ ਹੈ ਕਿ ਮਾਝ ਰਾਗ ਇਕ ਦੇਸੀ ਰਾਗ ਹੈ ਅਤੇ ਇਸ ਦਾ ਸੰਬੰਧ ਪੰਜਾਬ ਦੇ ਇਲਾਕੇ ਮਾਝੇ ਨਾਲ ਹੈ। ਸ੍ਰੀ ਅੰਮ੍ਰਿਤਸਰ, ਲਾਹੌਰ ਦੇ ਇਲਾਕੇ ਨੂੰ ਮਾਝਾ ਕਿਹਾ ਜਾਂਦਾ ਹੈ। ਵੈਸੇ ਇਸ ਰਾਗ ਦਾ ਵਰਣਨ ਹਿੰਦੁਸਤਾਨ ਦੇ ਪੁਰਾਣੇ ਸੰਗੀਤ ਗ੍ਰੰਥਾਂ ਵਿਚ ਨਹੀਂ ਮਿਲਦਾ। ਇਹ ਰਾਗ ਮਧ ਮਾਧਵੀ ਅਤੇ ਮਲਾਰ ਦੇ ਸੰਜੋਗ ਤੋਂ ਬਣਦਾ ਹੈ। ਜਦ ਮਾਝ ਰਾਗ ਪੰਜਾਬ ਦੇ ਵਿਸ਼ੇਸ਼ ਇਲਾਕੇ ਮਾਝੇ ਨਾਲ ਸੰਬੰਧ ਰੱਖਦਾ ਹੈ ਅਤੇ ਪੰਜਾਬ ਵਿਚ ਪ੍ਰਚਲਿਤ ਸੀ, ਇਸ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਦੇਸੀ ਰਾਗ ਵਿਚ ਇਹ ਬਾਣੀ ਦੀ ਰਚਨਾ ਕੀਤੀ। ਇਸ ਵਾਰ ਦੇ ਸਿਰਲੇਖ ਦੇ ਨਾਲ ਹੀ ਲਿਖਿਆ ਹੋਇਆ ਹੈ 'ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ।' ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਮਲਕ ਜਾਤ ਦਾ ਮੁਰੀਦ ਖਾਂ ਅਤੇ ਸੋਹੀ ਜਾਤ ਦਾ ਚੰਦ੍ਰਹੜਾ ਅਕਬਰ ਬਾਦਸ਼ਾਹ ਦੇ ਦੋ ਵੱਡੇ ਸਰਦਾਰ ਸਨ। ਇਨ੍ਹਾਂ ਦੀ ਆਪਸ ਵਿਚ ਲਗਦੀ ਸੀ। ਇਕ ਵਾਰੀ ਅਕਬਰ ਬਾਦਸ਼ਾਹ ਨੇ ਕਾਬਲ ਦੀ ਮੁਹਿੰਮ 'ਤੇ ਮਲਕ ਨੂੰ ਭੇਜਿਆ, ਜਿਸ ਨੇ ਵੈਰੀ ਨੂੰ ਜਿੱਤਿਆ ਪਰ ਅਮਨ ਦੀ ਬਹਾਲੀ ਵਿਚ ਕੁਝ ਦੇਰੀ ਹੋ ਗਈ। ਚੰਦ੍ਰਹੜਾ ਨੇ ਚੁਗਲੀ ਖਾਧੀ ਤੇ ਅਕਬਰ ਬਾਦਸ਼ਾਹ ਨੂੰ ਖ਼ੂਬ ਭੜਕਾਇਆ ਕਿ ਮਲਕ ਆਕੀ ਹੋ ਬੈਠਾ ਹੈ। ਬਾਦਸ਼ਾਹ ਨੇ ਚੰਦ੍ਰਹੜਾ ਨੂੰ ਭੇਜਿਆ ਕਿ ਉਹ ਮਲਕ ਨੂੰ ਸੋਧੇ। ਦੋਹਾਂ ਦੀ ਕਰੜੀ ਜੰਗ ਹੋਈ ਤੇ ਦੋਵੇਂ ਯੋਧੇ ਬੜੀ ਬਹਾਦਰੀ ਨਾਲ ਲੜਦੇ ਹੋਏ ਮਾਰੇ ਗਏ। ਢਾਡੀਆਂ ਨੇ ਇਸ ਜੰਗ ਦੇ ਬਿਰਤਾਂਤ ਨੂੰ ਵਾਰ ਵਿਚ

*18, Guru Arjan Dev Nagar, Sophia Girls School Road, Railway Colony, Saharanpur-247001(U.P.) Ph. 0132-2727843

ਗਾਇਆ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੇਖਿਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਾਰ ਮਾਝ ਦਾ ਵਜ਼ਨ ਉਹੀ ਹੈ, ਜੋ ਦੇਸ਼ ਵਿਚ ਪ੍ਰਚਲਿਤ ਮਲਕ ਮੁਰੀਦ ਵਾਲੀ ਵਾਰ ਦਾ ਹੈ। ਇਸ ਲਈ ਉਨ੍ਹਾਂ ਨੇ ਇਹ ਧੁਨੀ ਲਿਖ ਕੇ ਹੁਕਮ ਦਿੱਤਾ ਕਿ ਵਾਰ ਮਾਝ ਨੂੰ ਇਸ ਧਾਰਨਾ 'ਤੇ ਗਾਵਣਾ ਹੈ। ਉੱਪਰ ਦੱਸੀ ਵਾਰਤਾ ਨਾਲ ਇਸ ਬਾਣੀ ਦਾ ਕੋਈ ਸੰਬੰਧ ਨਹੀਂ। ਕੇਵਲ ਇਸ ਵਾਰ ਦੀ ਪਉੜੀ ਨੂੰ ਸਿਰਲੇਖ ਵਾਲੀ ਵਾਰ ਦੀ ਸੁਰ ਨਾਲ ਗਾਉਣਾ ਹੈ: "ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ" ਦਾ ਵਜ਼ਨ ਮੇਲੋ ਧੁਨੀ ਵਾਲੀ ਵਾਰ ਦੀ ਤੁਕ ਨਾਲ: "ਕਾਬਲ ਵਿਚ ਮੁਰੀਦ ਖਾਂ ਫੜਿਆ ਬਡ ਜੋਰ।" ਇਸ ਦੇ ਨਾਲ ਹੀ ਦੱਸਿਆ ਹੈ, ਕਿ ਜਦ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕੀਤੀ ਅਤੇ ੨੨ ਵਾਰਾਂ ਚੜ੍ਹਾਈਆਂ ਤਾਂ ਗੁਰੂ ਸਾਹਿਬਾਨ ਦੇ ਫੁਟਕਲ ਉਚਾਰੇ ਹੋਏ ਸਲੋਕ ਇਨ੍ਹਾਂ ਵਾਰਾਂ ਵਿਚ ਪ੍ਰਸੰਗ ਅਨੁਸਾਰ ਪਉੜੀਆਂ ਨਾਲ ਜੜਤ ਕਰ ਦਿੱਤੇ। ਬਾਕੀ ਜੋ ਸਲੋਕ ਬਚ ਗਏ, ਉਨ੍ਹਾਂ ਨੂੰ ਆਪ ਜੀ ਨੇ ਬੀੜ ਦੇ ਅੰਤ ਵਿਚ ਦਰਜ ਕਰ ਕੇ ਲਿਖ ਦਿੱਤਾ: "ਸਲੋਕ ਵਾਰਾਂ ਤੇ ਵਧੀਕ।"

ਇਸ ਵਾਰ ਵਿਚ ੨੭ ਪਉੜੀਆਂ ਹਨ ਅਤੇ ਹਰੇਕ ਪਉੜੀ ਵਿਚ ਅੱਠ-ਅੱਠ ਤੁਕਾਂ ਹਨ। ਇਸ ਵਾਰ ਦੀਆਂ ਪਉੜੀਆਂ ਨਾਲ ਖਿਆਲ ਨੂੰ ਸਪੱਸ਼ਟ ਕਰਨ ਲਈ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ ਤੇ ਸ੍ਰੀ ਗੁਰੂ ਰਾਮਦਾਸ ਜੀ ਦੇ ਕੁਝ ਸਲੋਕ ਵੀ ਦਰਜ ਹਨ। ਹਰ ਪਉੜੀ ਨਾਲ ਸਲੋਕਾਂ ਦੀ ਗਿਣਤੀ ਇੱਕੋ ਜਿਹੀ ਨਹੀਂ ਹੈ।

ਇਸ ਵਾਰ ਦੀ ਰਚਨਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਹੋਰ ਬਾਣੀ ਵਾਂਗ ਸਿੱਖੀ, ਗੁਰਮਤਿ ਦਰਸ਼ਨ ਅਤੇ ਗੁਰਸਿੱਖੀ ਦੀ ਜੀਵਨ-ਜੁਗਤ ਦੇ ਮਾਰਗ ਜਿਸ ਦੇ ਉਹ ਸੰਸਥਾਪਕ ਸਨ, ਨੂੰ ਵਿਸਤ੍ਰਿਤ ਢੰਗ ਨਾਲ ਸਪੱਸ਼ਟ ਕਰ ਕੇ ਵਿਆਖਿਆਉਣ ਦੇ ਮਨੋਰਥ ਲਈ ਕੀਤੀ ਗਈ ਪ੍ਰਤੀਤ ਹੁੰਦੀ ਹੈ ਤਾਂ ਜੋ ਸਿੱਖ ਅਤੇ ਹੋਰ ਸਭ ਗੁਰਸਿੱਖੀ ਦੀ ਜੀਵਨ ਦੇ ਮਾਰਗ ਨੂੰ ਆਪਣੇ ਅਮਲ ਵਿਚ ਲਿਆ ਕੇ ਜੀਵਨ ਸਫ਼ਲ ਕਰ ਸਕਣ। ਇਸ ਵਾਰ ਦੇ ਵਿਚਾਰ ਤੇ ਭਾਵ ਬੋਧ ਨੂੰ ਸਮਝਣ ਲਈ ਇਸ ਵਾਰ ਵਿਚ ਜਿਨ੍ਹਾਂ ਵਿਚਾਰਾਂ ਨੂੰ ਪ੍ਰਗਟ ਕੀਤਾ ਗਿਆ ਹੈ, ਉਨ੍ਹਾਂ ਨੂੰ ਵਿਚਾਰਨਾ ਜ਼ਰੂਰੀ ਹੈ। ਇਸ ਵਾਰ ਵਿਚ ਨਾਇਕ ਪ੍ਰਭੂ ਪਰਮਾਤਮਾ ਦਾ ਜਸ ਗਾਇਨ ਕੀਤਾ ਗਿਆ ਹੈ ਜਿਸ ਦੇ ਗੁਣ ਗਾਇਨ ਕਰ ਕੇ ਅਤੇ ਉਨ੍ਹਾਂ ਗੁਣਾਂ ਨੂੰ ਆਪਣੇ ਜੀਵਨ ਵਿਚ ਸਚਾਈ ਨਾਲ ਧਾਰ ਕੇ ਮਨੁੱਖ ਸਹੀ ਅਰਥਾਂ ਵਿਚ ਸੱਚਾ ਮਨੁੱਖ ਬਣ ਜਾਂਦਾ ਹੈ। ਇਸ ਵਾਰ ਦੇ ਮੁੱਢ ਵਿਚ ਸਭ ਤੋਂ ਪਹਿਲਾਂ ਗੁਰੂ ਸਾਹਿਬ ਨੇ ਗੁਰੂ-ਉਪਮਾ ਕਰ ਕੇ ਦੱਸਿਆ ਹੈ ਕਿ ਜੇ ਮਨੁੱਖ ਨੇ ਸੱਚਾ ਮਨੁੱਖ ਬਣ ਕੇ ਮਨੁੱਖਤਾ ਪ੍ਰਾਪਤ ਕਰਨੀ ਹੈ ਤਾਂ ਸਭ ਤੋਂ ਪਹਿਲੇ ਉਸ ਨੂੰ ਗੁਰੂ ਦੀ ਸ਼ਰਨ ਵਿਚ ਆਉਣਾ ਚਾਹੀਦਾ ਹੈ। ਗੁਰੂ ਹੀ ਸ਼ਾਂਤੀ ਦਾ ਸਮੁੰਦਰ ਤੇ ਗਿਆਨ ਪ੍ਰਕਾਸ਼ ਦਾ ਚਾਨਣ ਮੁਨਾਰਾ ਹੈ:

*ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ ॥*

*ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ॥੧॥* (ਪੰਨਾ ੧੩੭)

ਇਸ ਵਿਚਾਰ ਉਪਰੰਤ ਗੁਰੂ ਸਾਹਿਬ ਮਾਨਵ ਜੀਵਨ ਦਾ ਵਿਸ਼ਲੇਸ਼ਣ ਕਰਦਿਆਂ ਦੱਸਦੇ ਹਨ ਕਿ ਮਾਨਵ ਜੀਵਨ ਦੁਰਲੱਭ ਹੈ ਪਰ ਮਾਨਵ ਅੰਦਰ ਇਸ ਜੀਵਨ ਦੀ ਕੀਮਤ ਸਮਝਣ ਦੀ ਸੋਚ ਨਹੀਂ ਜਾਗਦੀ। ਗੁਰੂ ਸਾਹਿਬ ਜੀਵਨ ਨੂੰ ਦਸ ਹਿੱਸਿਆਂ ਵਿਚ ਵੰਡਦੇ ਹਨ। ਪਹਿਲੀ ਅਵਸਥਾ ਵਿਚ ਜੀਵ ਦਾ ਪਿਆਰ ਮਾਤਾ ਦੇ ਦੁੱਧ ਦਾ ਹੈ; ਦੂਜੀ ਅਵਸਥਾ ਵਿਚ ਮਾਤਾ ਪਿਤਾ ਦੀ ਸੋਝੀ ਆਉਂਦੀ ਹੈ; ਤੀਜੀ ਅਵਸਥਾ ਵਿਚ ਭੈਣ, ਭਰਾ ਅਤੇ ਭਾਬੀ ਦੀ ਪਛਾਣ ਜਾਗਦੀ ਹੈ; ਚੌਥੀ ਅਵਸਥਾ ਵਿਚ ਸਭ ਖੇਡਣ ਵਿਚ ਲਿਵਲੀਨ ਹੋ ਜਾਂਦੇ ਹਨ, ਪੰਜਵੀਂ ਅਵਸਥਾ ਵਿਚ ਖਾਣ-ਪੀਣ ਦਾ ਚਸਕਾ ਜਾਗਦਾ ਹੈ; ਛੇਵੀਂ ਜਵਾਨੀ ਦੀ ਅਵਸਥਾ ਵਿਚ ਕਾਮ ਗ੍ਰਸ ਲੈਂਦਾ ਹੈ ਅਤੇ ਮਨੁੱਖ ਅੰਦਰ ਕਾਮ ਦੀ ਲਾਲਸਾ ਜਾਤ ਕੁਜਾਤ ਨਹੀਂ ਵੇਖਦੀ; ਸਤਵੀਂ ਅਵਸਥਾ ਵਿਚ ਮਾਨਵ ਗ੍ਰਿਹਸਥੀ ਬਣਦਾ ਹੈ ਅਤੇ ਧਨ ਇਕੱਠਾ ਕਰ ਕੇ ਘਰ ਬਾਰ ਬਣਾਉਂਦਾ ਹੈ; ਅਠਵੀਂ ਅਵਸਥਾ ਵਿਚ ਸਰੀਰ ਕਮਜ਼ੋਰ ਹੋ ਜਾਣ ਕਰਕੇ ਕ੍ਰੋਧ ਦੇ ਘਰ ਵਾਸਾ ਕਰਦਾ ਹੈ; ਨੌਵੀਂ ਅਵਸਥਾ ਵਿਚ ਸਾਹ ਰੁਕ-ਰੁਕ ਕੇ ਆਉਂਦਾ ਹੈ ਅਤੇ ਵਾਲ ਚਿੱਟੇ ਹੋ ਜਾਂਦੇ ਹਨ ਅਤੇ ਦਸਵੀਂ ਅਵਸਥਾ ਵਿਚ ਮਨੁੱਖ ਪ੍ਰਾਣ ਹੀਣ ਹੋ ਕੇ ਸੜ ਕੇ ਸੁਆਹ ਹੋ ਜਾਂਦਾ ਹੈ ਤੇ ਸੰਬੰਧੀ ਰੋਂਦੇ ਢਾਹੀਆਂ ਮਾਰਦੇ ਘਰ ਵਾਪਸ ਆ ਜਾਂਦੇ ਹਨ। ਇਵੇਂ ਮਨੁੱਖ ਮਨਮੁਖ ਹੋ ਅਗਿਆਨਤਾ ਵੱਸ ਪਿਆ ਕਿਵੇਂ ਗੁਰੂ ਦੀ ਸ਼ਰਣ ਅਤੇ ਨਾਮ ਸਿਮਰਨ ਵਿਹੂਣਾ ਹੋਇਆ ਆਪਣੇ ਜੀਵਨ ਨੂੰ ਅਜਾਈਂ ਗੁਆ ਦਿੰਦਾ ਹੈ। ਇਸੇ ਤਰ੍ਹਾਂ ਸਾਰਾ ਸੰਸਾਰ ਹੀ ਜੀਵਨ ਵਿਚ ਗੁਰੂ ਦੀ ਸ਼ਰਣ ਲੈਣ ਤੋਂ ਵਿਹੂਣਾ ਹੋ ਕੇ ਡੁਬ ਰਿਹਾ ਹੈ:

*ਪਹਿਲੈ ਪਿਆਰਿ ਲਗਾ ਥਣ ਦੁਧਿ॥*
*ਦੂਜੈ ਮਾਇ ਬਾਪ ਕੀ ਸੁਧਿ॥ ਤੀਜੈ ਭਯਾ ਭਾਭੀ ਬੇਬ॥*
*ਚਉਥੈ ਪਿਆਰਿ ਉਪੰਨੀ ਖੇਡ॥ ਪੰਜਵੈ ਖਾਣ ਪੀਅਣ ਕੀ ਧਾਤੁ॥*
*ਛਿਵੈ ਕਾਮੁ ਨ ਪੁਛੈ ਜਾਤਿ॥ ਸਤਵੈ ਸੰਜਿ ਕੀਆ ਘਰ ਵਾਸੁ॥*
*ਅਠਵੈ ਕ੍ਰੋਧੁ ਹੋਆ ਤਨ ਨਾਸੁ॥ ਨਾਵੈ ਧਉਲੇ ਉਭੇ ਸਾਹ॥*
*ਦਸਵੈ ਦਧਾ ਹੋਆ ਸੁਆਹ॥ ਗਏ ਸਿਗੀਤ ਪੁਕਾਰੀ ਧਾਹ॥*
*ਉਡਿਆ ਹੰਸੁ ਦਸਾਏ ਰਾਹ॥ ਆਇਆ ਗਇਆ ਮੁਇਆ ਨਾਉ॥*
*ਪਿਛੈ ਪਤਲਿ ਸਦਿਹੁ ਕਾਵ॥ ਨਾਨਕ ਮਨਮੁਖਿ ਅੰਧੁ ਪਿਆਰੁ॥*
*ਬਾਝੁ ਗੁਰੂ ਡੁਬਾ ਸੰਸਾਰੁ ॥੨॥* (ਪੰਨਾ ੧੩੭)

ਇਸ ਦੇ ਨਾਲ ਹੀ ਗੁਰੂ ਸਾਹਿਬ ਮਨੁੱਖ ਦੀ ਉਮਰ ਨੂੰ ਸੌ ਸਾਲ ਦੀ ਮੰਨ ਕੇ ਉਸ ਦੇ ਦਸ-ਦਸ ਸਾਲ ਦੇ ਹਿੱਸੇ ਕਰ ਕੇ ਸਮਝਾਉਂਦੇ ਹਨ ਕਿ ਦਸ ਸਾਲ ਤਕ ਮਨੁੱਖ ਬਾਲ ਅਵਸਥਾ ਵਿਚ ਹੁੰਦਾ ਹੈ; ਵੀਹ ਵਰ੍ਹਿਆਂ ਦਾ ਭਰ-ਜੁਆਨ ਹੁੰਦਾ ਹੈ, ਤੀਹ ਵਰ੍ਹਿਆਂ ਤਕ ਸੁੰਦਰ ਸਰੂਪ ਵਾਲਾ ਹੋ ਜਾਂਦਾ ਹੈ; ਚਾਲੀ ਵਰ੍ਹੇ ਦਾ ਪੂਰਾ ਭਰਿਆ

ਹੋਇਆ ਮਨੁੱਖ ਬਣ ਜਾਂਦਾ ਹੈ; ਪੰਜਾਹ ਵਰ੍ਹਿਆਂ ਦਾ ਹੋ ਕੇ ਬੁਢਾਪੇ ਵੱਲ ਤੁਰ ਪੈਂਦਾ ਹੈ; ਸੱਠਾਂ ਸਾਲਾਂ ਦਾ ਬੁੱਢਾ ਹੋ ਜਾਂਦਾ ਹੈ; ਸੱਤਰ ਵਰ੍ਹਿਆਂ ਦਾ ਹੋ ਕੇ ਮੱਤਹੀਣ ਹੋਇਆ ਸੱਤ੍ਰਰਿਆ-ਬਹੱਤਰਿਆ ਅਖਵਾਉਂਦਾ ਹੈ, ਅੱਸੀ ਵਰ੍ਹੇ ਤਕ ਸਰੀਰਿਕ ਤਾਕਤ ਖਤਮ ਹੋ ਜਾਂਦੀ ਹੈ ਅਤੇ ਕੰਮ-ਕਾਰ ਜੋਗਾ ਨਹੀਂ ਰਹਿੰਦਾ ਨੱਬੇ ਵਰ੍ਹਿਆਂ ਦੀ ਅਵਸਥਾ ਵਿਚ ਮੰਜੀ ਤੋਂ ਉਠਣਾ ਮੁਸ਼ਕਲ ਹੋ ਜਾਂਦਾ ਹੈ ਅਤੇ ਅੰਤ ਤਕ ਸਮਝ ਨਹੀਂ ਆਉਂਦੀ ਕਿ ਸੰਸਾਰ ਦਾ ਜੀਵਨ ਨਾਸ਼ਮਾਨ ਹੈ। ਗੁਰੂ ਸਾਹਿਬ ਸਪੱਸ਼ਟ ਕਰ ਕੇ ਸਮਝਾਉਂਦੇ ਹਨ ਕਿ ਸੰਸਾਰਕ ਜੀਵਨ ਸਥਾਈ ਨਹੀਂ, ਇਹ ਧੂੰਏਂ ਦੇ ਮਹਿਲ ਨਿਆਈਂ ਹੈ, ਕਿਸੇ ਨਿੱਗਰ ਚੀਜ਼ ਦਾ ਨਹੀਂ ਬਣਿਆ ਹੋਇਆ:

*ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ॥*
*ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ॥*
*ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ॥*
*ਨਵੈ ਕਾ ਸਿਹਜਾਸਣੀ ਮੂਲਿ ਨ ਜਾਣੈ ਅਪ ਬਲੁ॥*
*ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ॥੩॥ (ਪੰਨਾ ੧੩੮)*

ਅੱਗੇ ਗੁਰੂ ਜੀ ਇਹ ਉਲੇਖ ਕਰਦੇ ਹਨ ਕਿ ਪ੍ਰਭੂ ਜੋ ਸਭ ਕੁਝ ਦਾ ਕਰਤਾ ਹੈ, ਨੇ ਇਸ ਸ੍ਰਿਸ਼ਟੀ ਦੀ ਸਾਜਣਾ ਕਰ ਕੇ ਇਕ ਖੇਲ ਰਚਾਇਆ ਹੈ ਕਿ ਇਸ ਵਿਚ ਕਈ ਪੈਦਾ ਹੋ ਕੇ ਸੰਸਾਰ ਦੇ ਸੁਖਾਂ ਵਿਚ ਗ੍ਰੱਸੇ ਮਨਮੁਖ ਬਣੇ ਹੋਏ ਪ੍ਰਭੂ ਦੇ ਨਾਮ ਨੂੰ ਜਪੇ ਬਿਨਾਂ ਹੀ ਇਸ ਸੰਸਾਰ ਤੋਂ ਉਠ ਜਾਂਦੇ ਹਨ, ਇਸ ਦੇ ਨਾਲ ਹੀ ਜੋ ਜੀਵ ਗੁਰਮੁਖ ਹੋ ਕੇ ਹਰੀ ਪ੍ਰਭੂ ਦੇ ਪ੍ਰੇਮ ਦੇ ਰੰਗ-ਰੱਤੇ ਰਹਿੰਦੇ ਹਨ, ਉਹ ਉਸ ਅਤਿ-ਨਿਰੰਜਨ ਵਿਧਾਤਾ ਪੁਰਖ ਨੂੰ ਸੇਵਦੇ ਹਨ, ਜੋ ਵੱਡਿਆਂ ਤੋਂ ਵੱਡਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਜੋ ਗੁਰਮੁਖ ਜਨ ਆਪਣੇ ਮਨ ਚਿਤ ਤੋਂ ਉਸ ਪ੍ਰਭੂ ਨੂੰ ਧਿਆਉਂਦੇ ਹਨ, ਮੈਂ ਉਨ੍ਹਾਂ ਤੋਂ ਵਾਰਨੇ ਜਾਂਦਾ ਹਾਂ। ਇੱਥੇ ਗੁਰੂ ਜੀ ਨੇ ਗੁਰਮੁਖ ਤੇ ਮਨਮੁਖ ਦੇ ਲੱਛਣ ਦੱਸ ਕੇ ਪ੍ਰਭੂ ਦੀਆਂ ਬਖ਼ਸ਼ਿਸ਼ਾਂ ਨੂੰ ਦਰਸਾਇਆ ਹੈ:

*ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ॥*
*ਰੰਗ ਪਰੰਗ ਉਪਾਰਜਨਾ ਬਹੁ ਬਹੁ ਬਿਧਿ ਭਾਤੀ॥*
*ਤੂੰ ਜਾਣਹਿ ਜਿਨਿ ਉਪਾਈਐ ਸਭੁ ਖੇਲੁ ਤੁਮਾਤੀ॥*
*ਇਕਿ ਆਵਹਿ ਇਕਿ ਜਾਹਿ ਉਠਿ ਬਿਨੁ ਨਾਵੈ ਮਰਿ ਜਾਤੀ॥*
*ਗੁਰਮੁਖਿ ਰੰਗਿ ਚਲੂਲਿਆ ਰੰਗਿ ਹਰਿ ਰੰਗਿ ਰਾਤੀ॥*
*ਸੋ ਸੇਵਹੁ ਸਤਿ ਨਿਰੰਜਨੋ ਹਰਿ ਪੁਰਖੁ ਬਿਧਾਤੀ॥*
*ਤੂੰ ਆਪੇ ਆਪਿ ਸੁਜਾਣੁ ਹੈ ਵਡ ਪੁਰਖੁ ਵਡਾਤੀ॥*
*ਜੋ ਮਨਿ ਚਿਤਿ ਤੁਧੁ ਧਿਆਇਦੇ ਮੇਰੇ ਸਚਿਆ ਬਲਿ ਬਲਿ ਹਉ ਤਿਨ ਜਾਤੀ॥੧॥*
*(ਪੰਨਾ ੧੩੮)*

ਇਵੇਂ ਦੂਜੀ ਪਉੜੀ ਵਿਚ ਵੀ ਇਹੋ ਸਮਝਾਇਆ ਹੈ ਕਿ ਪਰਮਾਤਮਾ ਨੇ ਸਾਰੇ ਜਗਤ ਦੀ ਰਚਨਾ ਕਰ ਕੇ ਮਾਇਆ ਦਾ ਖੇਲ ਰਚਿਆ ਹੋਇਆ ਹੈ, ਜਿਸ ਦੇ ਮੋਹ ਵਿਚ ਭਰਮਾਏ ਹੋਏ ਜੀਵਾਂ ਨੇ ਉਸ ਨੂੰ ਭੁਲਾਇਆ ਹੋਇਆ ਹੈ। ਉਨ੍ਹਾਂ ਦੀ ਤ੍ਰਿਸ਼ਨਾ ਦੀ ਲਾਲਸਾ ਕਦੇ ਤ੍ਰਿਪਤ ਨਹੀਂ ਹੁੰਦੀ ਅਤੇ ਇਸੇ ਗੇੜ ਵਿਚ ਜਨਮ-ਮਰਨ ਦੇ ਭਉਣ ਵਿਚ ਭੌਂਦੇ ਰਹਿੰਦੇ ਹਨ। ਉਹ ਅਗਿਆਨਤਾ ਵੱਸ ਸਿਰਜਣਹਾਰ ਪ੍ਰਭੂ ਨੂੰ ਭੁੱਲ ਕੇ ਅਕ੍ਰਿਤਘਣ ਬਣੇ ਰਹਿੰਦੇ ਹਨ। ਅੱਗੇ ਗੁਰੂ ਸਾਹਿਬ ਸਪੱਸ਼ਟ ਕਰਦੇ ਹਨ ਕਿ ਮਨੁੱਖ ਦਾ ਸਤਿਗੁਰੂ ਦੀ ਸ਼ਰਨ ਵਿਚ ਆਏ ਬਿਨਾਂ ਮਾਇਆ-ਮੋਹ ਦੀ ਅਗਿਆਨਤਾ ਦਾ ਪਰਦਾ ਨਹੀਂ ਹਟਦਾ ਭਾਵੇਂ ਹੋਰ ਕਿਤਨੇ ਵੀ ਸਾਧਨ ਕਰ ਲਈਏ। ਸਤਿਗੁਰੂ ਦੀ ਗੁਰਮਤਿ ਸਿੱਖਿਆ ਦੀ ਪ੍ਰਾਪਤੀ ਨਾਲ ਹੀ ਪ੍ਰਭੂ ਦੇ ਨਾਮ ਸਿਮਰਨ ਦੀ ਦਾਤ ਪ੍ਰਾਪਤ ਹੁੰਦੀ ਹੈ, ਜਿਸ ਸਦਕਾ ਪ੍ਰਭੂ ਦੀ ਰਜ਼ਾ ਵਿਚ ਜੀਵਨ ਨਿਭਾਉਂਦਿਆਂ ਸੁਖ ਆਦਿ ਮਾਣਦਿਆਂ ਸੁਰਤ ਸਦਾ ਪ੍ਰਭੂ ਨਾਲ ਜੁੜੀ ਰਹਿੰਦੀ ਹੈ। ਐਸੇ ਗੁਰਮੁਖ ਪੁਰਸ਼ ਭਾਗਾਂ ਵਾਲੇ ਹੁੰਦੇ ਹਨ, ਉਹ ਆਪਣਾ ਜੀਵਨ ਹੀ ਨਹੀਂ ਸੁਆਰਦੇ, ਉਹ ਇਸ ਸਿੱਖਿਆ ਦੀ ਜਾਗ ਆਪਣੇ ਪਰਵਾਰ ਤੇ ਹੋਰਾਂ ਨੂੰ ਲਾ ਕੇ ਉਨ੍ਹਾਂ ਦਾ ਵੀ ਕਲਿਆਣ ਕਰਾ ਦਿੰਦੇ ਹਨ:

*ਤੁਧੁ ਆਪੇ ਜਗਤੁ ਉਪਾਇ ਕੈ ਤੁਧੁ ਆਪੇ ਧੰਧੈ ਲਾਇਆ॥*
*ਮੋਹ ਠਗਉਲੀ ਪਾਇ ਕੈ ਤੁਧੁ ਆਪਹੁ ਜਗਤੁ ਖੁਆਇਆ॥*
*ਤਿਸਨਾ ਅੰਦਰਿ ਅਗਨਿ ਹੈ ਨਹ ਤਿਪਤੈ ਭੁਖਾ ਤਿਹਾਇਆ॥*
*ਸਹਸਾ ਇਹੁ ਸੰਸਾਰੁ ਹੈ ਮਰਿ ਜੰਮੈ ਆਇਆ ਜਾਇਆ॥*
*ਬਿਨੁ ਸਤਿਗੁਰ ਮੋਹੁ ਨ ਤੁਟਈ ਸਭਿ ਥਕੇ ਕਰਮ ਕਮਾਇਆ॥*
*ਗੁਰਮਤੀ ਨਾਮੁ ਧਿਆਈਐ ਸੁਖਿ ਰਜਾ ਜਾ ਤੁਧੁ ਭਾਇਆ॥*
*ਕੁਲੁ ਉਧਾਰੇ ਆਪਣਾ ਧੰਨੁ ਜਣੇਦੀ ਮਾਇਆ॥*
*ਸੋਭਾ ਸੁਰਤਿ ਸੁਹਾਵਣੀ ਜਿਨਿ ਹਰਿ ਸੇਤੀ ਚਿਤੁ ਲਾਇਆ॥੨॥* (ਪੰਨਾ ੧੩੮)

ਫਿਰ ਗੁਰੂ ਸਾਹਿਬ ਨੇ ਸਤਿਗੁਰੂ ਜੋ ਜੀਵਾਂ ਨੂੰ ਪ੍ਰਭੂ ਸਿਮਰਨ ਨਾਲ ਜੋੜ ਕੇ ਜੀਵਨ ਦੇ ਸੱਚ ਮਾਰਗ 'ਤੇ ਤੋਰਦਾ ਹੈ, ਦੇ ਮੁਕਾਬਲੇ ਤੇ ਅਸਲੀ ਮੰਨਣ ਯੋਗ ਰਹਿਨੁਮਾ ਤੇ ਨਕਲੀ ਧਰਮ ਆਗੂਆਂ ਦਾ ਨਿਰਣਾ ਕਰਕੇ ਇਹ ਦੱਸਿਆ ਹੈ ਕਿ ਕਈ ਲੋਕੀਂ ਆਪਣੇ ਆਪ ਨੂੰ ਗੁਰੂ ਬਣਾ ਕੇ ਲੋਕਾਂ ਕੋਲੋਂ ਮਾਣ ਪ੍ਰਤਿਸ਼ਟਾ ਲੈਣ ਦੇ ਆਹਰ ਵਿਚ ਲੱਗੇ ਰਹਿੰਦੇ ਹਨ, ਉਹ ਗੰਦੇ ਛੱਪੜ ਵਾਂਗ ਹਨ। ਜੇ ਤੀਰਥਾਂ ਵਾਂਗ ਖੁੱਲ੍ਹਾ ਪਾਣੀ ਹੋਵੇ ਤਾਂ ਆਦਮੀ ਉਸ ਵਿਚ ਨਹਾਏ ਤਾਂ ਆਪਣੀ ਮੈਲ ਲਾਹ ਲੈਂਦਾ ਹੈ, ਪਰ ਜੇ ਕਿਸੇ ਕਰਨੀ ਹੀਣ ਮਨੁੱਖ ਨੂੰ ਗੁਰੂ ਬਣਾ ਕੇ ਆਪਣੀ ਜ਼ਿੰਦਗੀ ਹਵਾਲੇ ਕਰ ਦੇਈਏ, ਤਾਂ ਉਹ ਜ਼ਿੰਦਗੀ ਅੱਗੇ ਨਾਲੋਂ ਵੀ ਖਰਾਬ ਹੋ ਕੇ ਕੁਰਾਹੇ ਪੈ ਜਾਂਦੀ ਹੈ:

*ਕੂੜੁ ਬੋਲਿ ਮੁਰਦਾਰੁ ਖਾਇ॥ ਅਵਰੀ ਨੋ ਸਮਝਾਵਣਿ ਜਾਇ॥*
*ਮੁਠਾ ਆਪਿ ਮੁਹਾਏ ਸਾਥੈ॥ ਨਾਨਕ ਐਸਾ ਆਗੂ ਜਾਪੈ॥੧॥*

*ਮਹਲਾ ੪॥ ਜਿਸ ਦੈ ਅੰਦਰਿ ਸਚੁ ਹੈ ਸੋ ਸਚਾ ਨਾਮੁ ਮੁਖਿ ਸਚੁ ਅਲਾਏ॥*
*ਓਹੁ ਹਰਿ ਮਾਰਗਿ ਆਪਿ ਚਲਦਾ ਹੋਰਨਾ ਨੋ ਹਰਿ ਮਾਰਗਿ ਪਾਏ॥*
*ਜੇ ਅਗੈ ਤੀਰਥੁ ਹੋਇ ਤਾ ਮਲੁ ਲਹੈ ਛਪੜਿ ਨਾਤੈ ਸਗਵੀ ਮਲੁ ਲਾਏ॥*
*ਤੀਰਥੁ ਪੂਰਾ ਸਤਿਗੁਰੂ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ॥*
*ਓਹੁ ਆਪਿ ਛੁਟਾ ਕੁਟੰਬ ਸਿਉ ਦੇ ਹਰਿ ਹਰਿ ਨਾਮੁ ਸਭ ਸ੍ਰਿਸਟਿ ਛਡਾਏ॥*
*ਜਨ ਨਾਨਕ ਤਿਸੁ ਬਲਿਹਾਰਣੈ ਜੋ ਆਪਿ ਜਪੈ ਅਵਰਾ ਨਾਮੁ ਜਪਾਏ॥੨॥*
*(ਪੰਨਾ ੧੩੯)*

ਸ੍ਰੀ ਗੁਰੂ ਨਾਨਕ ਦੇਵ ਜੀ ਆਪਣੇ ਸਮੇਂ ਵਿਚ ਵੇਖ ਰਹੇ ਸਨ ਕਿ ਮੁਸਲਮਾਨੀ ਰਾਜ ਹੋਣ ਕਰਕੇ ਮੁਸਲਮਾਨ ਆਪਣੇ ਧਰਮ ਨੂੰ ਜ਼ਬਰਨ ਲੋਕਾਂ 'ਤੇ ਠੋਸ ਰਹੇ ਸਨ। ਮੁਸਲਮਾਨ ਧਾਰਮਿਕ ਆਗੂ ਨਮਾਜ਼ ਵੇਲੇ ਕੱਪੜਿਆਂ ਦੀ ਪਵਿੱਤਰਤਾ ਦਾ ਤਾਂ ਖਿਆਲ ਰੱਖਦੇ ਸਨ, ਪਰ ਉਹ ਲੋਕਾਂ ਦੇ ਖ਼ੂਨ ਨਾਲ ਆਪਣੇ ਹੱਥ ਰੰਗਣ ਤੋਂ ਪ੍ਰਹੇਜ਼ ਨਹੀਂ ਕਰਦੇ ਸਨ:

*ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥*
*ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥*
*ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ॥*
*ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ॥੧॥* *(ਪੰਨਾ ੧੪੦)*

ਗੁਰੂ ਸਾਹਿਬ ਸੱਚੇ ਨਿਮਾਜ਼ੀ ਨੂੰ ਸਹੀ ਮੁਸਲਮਾਨ ਬਣਨ ਦਾ ਉਪਦੇਸ਼ ਦਿੰਦੇ ਹਨ ਤੇ ਇਹ ਸਮਝਾਉਂਦੇ ਹਨ ਕਿ ਕੇਵਲ ਭੇਖ ਕਰਨਾ ਭਾਵ ਮਸੀਤ ਵਿਚ ਜਾ ਕੇ ਨਮਾਜ਼ ਪੜ੍ਹਨਾ, ਕੁਰਾਨ ਸ਼ਰੀਫ਼ ਦਾ ਪਾਠ ਕਰਨਾ, ਰੋਜ਼ੇ ਰੱਖਣੇ, ਹੱਜ ਕਰਨਾ ਆਦਿ ਲਾਹੇਵੰਦ ਨਹੀਂ ਹੋ ਸਕਦੇ, ਜਦ ਤਕ ਜੀਵਨ ਵਿਚ ਸੱਚੇ ਗੁਣਾਂ ਨੂੰ ਧਾਰਨ ਕਰ ਕੇ ਆਪਣੇ ਅਮਲ ਵਿਚ ਨਹੀਂ ਲਿਆਂਦਾ ਜਾਂਦਾ। ਗੁਰੂ ਜੀ ਕਿਸੇ ਵੀ ਧਰਮ ਦੇ ਵਿਰੁੱਧ ਕੁਝ ਨਹੀਂ ਕਹਿੰਦੇ ਸਨ। ਇਵੇਂ ਇੱਥੇ ਇਸਲਾਮ 'ਤੇ ਕੋਈ ਟਿੱਪਣੀ ਨਹੀਂ ਕਰਦੇ, ਉਹ ਸਿਰਫ ਮੁਸਲਮਾਨ ਨੂੰ ਨੇਕ ਅਮਲ ਧਾਰਨ ਲਈ ਪ੍ਰੇਰਦੇ ਹਨ:

*ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥*
*ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥*
*ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ॥*
*ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥੧॥* *(ਪੰਨਾ ੧੪੧)*

ਅੱਲ੍ਹਾ ਵਿਚ ਸਿਦਕ ਰੱਖਣਾ, ਉਸ ਨੂੰ ਸਦਾ ਯਾਦ ਰੱਖਣਾ, ਹੱਕ-ਹਲਾਲ ਦੀ ਕਮਾਈ ਕਰਨਾ, ਹਯਾ ਕਰਨੀ, ਸੰਜਮੀ ਹੋਣਾ, ਨੇਕ ਅਮਲ ਕਰ ਕੇ ਹੀ ਸੱਚੇ ਮੁਸਲਮਾਨ ਦਾ ਧਰਮ ਹੈ! ਇਹ ਗੁਣ ਕੇਵਲ ਮੁਸਲਮਾਨਾਂ ਲਈ ਹੀ ਨਹੀਂ ਸਭ ਮਨੁੱਖਾਂ ਲਈ ਜ਼ਰੂਰੀ ਹਨ। ਜੇ ਮੁਸਲਮਾਨ ਕਿਸੇ ਦਾ ਹੱਕ ਮਾਰੇਗਾ, ਉਹ ਉਸ ਲਈ ਸੂਅਰ ਖਾਣ ਵਾਂਗ ਹੈ ਜੇ ਹਿੰਦੂ ਕਿਸੇ ਦਾ ਹੱਕ ਦਬਾਏਗਾ, ਇਹ ਉਸ ਲਈ ਗਊ ਦੇ ਮਾਸ

ਸਮਾਨ ਹੋਏਗਾ। ਗੁਰੂ ਪੀਰ ਵੀ ਮਨੁੱਖ ਦੀ ਤਾਂ ਹੀ ਸਹਾਇਤਾ ਕਰੇਗਾ, ਜੇ ਮਨੁੱਖ ਹਲਾਲ ਦੀ ਕਮਾਈ ਖਾਏਗਾ। ਗੁਰੂ ਸਾਹਿਬ ਬਿਨਾਂ ਕਿਸੇ ਵ੍ਲੇਵਿਆਂ ਦੇ ਸਪੱਸ਼ਟ ਕਹਿੰਦੇ ਹਨ:

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*
*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥*
*ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥*
*ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ॥*
*ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ॥੨॥* *(ਪੰਨਾ ੧੪੧)*

ਇਸ ਦੇ ਨਾਲ ਹੀ ਗੁਰੂ ਸਾਹਿਬ ਹਿੰਦੂਆਂ ਨੂੰ ਵੀ ਸੱਚ ਦਾ ਉਪਦੇਸ਼ ਦੇ ਕੇ ਸੱਚੇ ਹਰੀ ਈਸ਼ਵਰ ਨੂੰ ਧਿਆਉਂਦਿਆਂ ਸੁੱਚੀ ਕਰਨੀ ਕਮਾਉਣ ਲਈ ਪ੍ਰੇਰਦੇ ਹਨ। ਹਿੰਦੂਆਂ ਵਿਚ ਜੋ ਭਗਵਾ ਵੇਸ ਕਰਕੇ ਤੇ ਜੋ ਤਿਆਗੀ ਬਣਨ ਦਾ ਭੇਖ ਕਰਦੇ ਹਨ, ਉਨ੍ਹਾਂ ਅੰਦਰ ਵੀ ਭੋਜਨ ਤੇ ਕੱਪੜੇ ਦੀ ਤ੍ਰਿਸ਼ਨਾ ਦੀ ਅੱਗ ਮਚਲਦੀ ਰਹਿੰਦੀ ਹੈ, ਉਹ ਅਜਿਹੇ ਭੇਖ ਕਰ ਕੇ ਜੀਵਨ ਵਿਅਰਥ ਗੁਆ ਦਿੰਦੇ ਹਨ ਕਿਉਂਕਿ ਨਾ ਤਾਂ ਉਹ ਸੱਚੇ ਤਿਆਗੀ ਬਣਦੇ ਹਨ ਤੇ ਨਾ ਗ੍ਰਿਹਸਥੀ। ਉਨ੍ਹਾਂ ਅੰਦਰ ਵੀ ਤ੍ਰੈ ਗੁਣੀ ਵਾਸ਼ਨਾ ਹੋਣ ਕਰਕੇ ਮਇਕ ਪਦਾਰਥਾਂ ਦੀ ਲਾਲਸਾ ਬਣੀ ਰਹਿੰਦੀ ਹੈ, ਜਿਸ ਕਾਰਨ ਜਮਕਾਲ ਦੇ ਭੈ ਤੋਂ ਉਹ ਗ੍ਰਸਤ ਰਹਿੰਦੇ ਹਨ। ਪਰ ਜੇ ਸੱਚੇ ਗੁਰੂ ਦੀ ਸ਼ਰਨ ਵਿਚ ਆ ਕੇ ਗੁਰੂ ਦੀ ਬਖ਼ਸ਼ੀ ਹੋਈ ਮੱਤ ਅਨੁਸਾਰ ਪ੍ਰਭੂ ਨੂੰ ਆਪਾ ਸਮਰਪਿਤ ਕਰ ਕੇ ਸੱਚ ਸ਼ਬਦ ਦੀ ਕਮਾਈ ਕਰ ਕੇ ਜੀਵਨ ਸਫਲਾ ਕਰ ਲੈਣ ਤਾਂ ਮੌਤ ਦੇ ਡਰ ਤੋਂ ਮੁਕਤ ਹੋ ਕੇ ਗ੍ਰਿਹਸਥ ਵਿਚ ਰਹਿੰਦਿਆਂ ਵੀ ਮਾਇਆ ਤੋਂ ਨਿਰਲੇਪ ਰਹਿ ਸਕਦੇ ਹਨ:

*ਇਕਿ ਕੰਦ ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ॥*
*ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ॥*
*ਅੰਦਰਿ ਤ੍ਰਿਸਨਾ ਬਹੁਤੁ ਛਾਦਨ ਭੋਜਨ ਕੀ ਆਸਾ॥*
*ਬਿਰਥਾ ਜਨਮੁ ਗਵਾਇ ਨ ਗਿਰਹੀ ਨ ਉਦਾਸਾ॥*
*ਜਮਕਾਲੁ ਸਿਰਹੁ ਨ ਉਤਰੈ ਤ੍ਰਿਬਿਧਿ ਮਨਸਾ॥*
*ਗੁਰਮਤੀ ਕਾਲੁ ਨ ਆਵੈ ਨੇੜੈ ਜਾ ਹੋਵੈ ਦਾਸਨਿ ਦਾਸਾ॥*
*ਸਚਾ ਸਬਦੁ ਸਚੁ ਮਨਿ ਘਰ ਹੀ ਮਾਹਿ ਉਦਾਸਾ॥*
*ਨਾਨਕ ਸਤਿਗੁਰੁ ਸੇਵਨਿ ਆਪਣਾ ਸੇ ਆਸਾ ਤੇ ਨਿਰਾਸਾ॥੫॥* *(ਪੰਨਾ ੧੪੦)*

ਪ੍ਰਭੂ ਦੇ ਦਰਬਾਰ ਵਿਚ ਮਨੁੱਖ ਦੇ ਅਮਲਾਂ ਉੱਤੇ ਹੀ ਫੈਸਲਾ ਕੀਤਾ ਜਾਂਦਾ ਹੈ। ਉੱਥੇ ਕੋਈ ਜਾਤ-ਪਾਤ ਜਾਂ ਖ਼ਾਨਦਾਨ ਦੇ ਅਭਿਮਾਨ ਦੀ ਕੋਈ ਤਮੀਜ਼ ਨਹੀਂ। ਪ੍ਰਭੂ ਦੇ ਦਰਬਾਰ ਵਿਚ ਕੇਵਲ ਇਸ ਗੱਲ ਦੀ ਪੜਤਾਲ ਹੋਵੇਗੀ ਕਿ ਮਨੁੱਖ ਵਿਚ ਸੱਚ ਕਿਤਨਾ ਕੁ ਸੀ। ਅਗਲੇ ਦਰਬਾਰ ਵਿਚ ਉਹੀ ਵਿਅਕਤੀ ਮਾਣ ਪ੍ਰਾਪਤ ਕਰਦਾ ਹੈ,

ਜੋ ਆਪਣਾ ਜੀਵਨ ਸੱਚ ਦਾ ਧਾਰਨੀ ਬਣ ਕੇ ਰੱਬੀ ਹੁਕਮ ਅਨੁਸਾਰ ਗੁਜ਼ਾਰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਡੰਕੇ ਦੀ ਚੋਟ ਨਾਲ ਕਹਿੰਦੇ ਹਨ ਕਿ ਉਨ੍ਹਾਂ ਨੇ ਪ੍ਰਭੂ ਦਾ ਤਬਲਬਾਕਾ ਭਾਵ ਨਗਾਰਚੀ ਬਣ ਕੇ ਸ਼ਬਦ ਦੁਆਰਾ ਇਹ ਵਿਚਾਰ ਸੁਣਾਇਆ ਹੈ:

*ਜਾਤੀ ਦੈ ਕਿਆ ਹਥਿ ਸਚੁ ਪਰਖੀਐ॥ ਮਹੁਰਾ ਹੋਵੈ ਹਥਿ ਮਰੀਐ ਚਖੀਐ॥*
*ਸਚੇ ਕੀ ਸਿਰਕਾਰ ਜੁਗੁ ਜੁਗੁ ਜਾਣੀਐ॥ ਹੁਕਮੁ ਮੰਨੇ ਸਿਰਦਾਰੁ ਦਰਿ ਦੀਬਾਣੀਐ॥*
*ਫੁਰਮਾਨੀ ਹੈ ਕਾਰ ਖਸਮਿ ਪਠਾਇਆ॥ ਤਬਲਬਾਜ ਬੀਚਾਰ ਸਬਦਿ ਸੁਣਾਇਆ॥*
*ਇਕਿ ਹੋਏ ਅਸਵਾਰ ਇਕਨਾ ਸਾਖਤੀ॥ ਇਕਨੀ ਬਧੇ ਭਾਰ ਇਕਨਾ ਤਾਖਤੀ॥੧੦॥*

*(ਪੰਨਾ ੧੪੨)*

ਸੰਸਾਰ ਵਿਚ ਮਨੁੱਖ ਵਿਸ਼ੇ ਵਿਕਾਰਾਂ ਦੀ ਚੱਕੀ ਵਿਚ ਪੀਸਿਆ ਜਾ ਰਿਹਾ ਹੈ। ਪਰ ਜੋ ਸਤਿਗੁਰੂ ਦੀ ਸ਼ਰਨ ਵਿਚ ਆ ਕੇ ਸਤਿਸੰਗ ਦੀ ਕਿੱਲੀ ਨੂੰ ਹੱਥ ਪਾ ਲੈਂਦੇ ਹਨ ਪਿਸਣ ਤੋਂ ਬਚ ਜਾਂਦੇ ਹਨ। ਸੰਸਾਰ ਵਿਚ ਮਾਇਆ ਦੇ ਧੰਦੇ ਵਿਚ ਫਸ ਕੇ ਮਨੁੱਖ ਮਨਮੁਖ ਬਣਿਆ ਮੌਤ ਨੂੰ ਵੀ ਭੁੱਲ ਜਾਂਦਾ ਹੈ ਅਤੇ ਜਿਸ ਪ੍ਰਭੂ ਨੇ ਜੀਵਨ ਦਿੱਤਾ ਹੈ, ਨੂੰ ਵਿਸਾਰ ਕੇ ਅਕ੍ਰਿਤਘਣ ਬਣਿਆ ਰਹਿੰਦਾ ਹੈ। ਪਰ ਗੁਰਮੁਖ ਸੱਚ ਸ਼ਬਦ ਨਾਲ ਜੁੜ ਕੇ ਸੱਚੀ ਕਰਨੀ ਕਰਕੇ ਪ੍ਰਭੂ ਦੀ ਜਾਤ ਵਿਚ ਮਿਲ ਜਾਂਦੇ ਹਨ ਅਤੇ ਪ੍ਰਭੂ ਦੇ ਦਰਬਾਰ ਵਿਚ ਆਦਰ ਪਾਉਂਦੇ ਹਨ:

*ਇਕਨਾ ਮਰਣੁ ਨ ਚਿਤਿ ਆਸ ਘਣੇਰਿਆ॥*
*ਮਰਿ ਮਰਿ ਜੰਮਹਿ ਨਿਤ ਕਿਸੈ ਨ ਕੇਰਿਆ॥*
*ਆਪਨੜੈ ਮਨਿ ਚਿਤਿ ਕਹਨਿ ਚੰਗੇਰਿਆ॥*
*ਜਮਰਾਜੈ ਨਿਤ ਨਿਤ ਮਨਮੁਖ ਹੇਰਿਆ॥*
*ਮਨਮੁਖ ਲੂਣ ਹਾਰਾਮ ਕਿਆ ਨ ਜਾਣਿਆ॥*
*ਬਧੇ ਕਰਨਿ ਸਲਾਮ ਖਸਮ ਨ ਭਾਣਿਆ॥*
*ਸਚੁ ਮਿਲੈ ਮੁਖਿ ਨਾਮੁ ਸਾਹਿਬ ਭਾਵਸੀ॥*
*ਕਰਸਨਿ ਤਖਤਿ ਸਲਾਮੁ ਲਿਖਿਆ ਪਾਵਸੀ॥੧੧॥* *(ਪੰਨਾ ੧੪੩)*

ਗੁਰੂ ਸਾਹਿਬ ਬਾਰ-ਬਾਰ ਮਨੁੱਖ ਨੂੰ ਸਮਝਾਉਂਦੇ ਹਨ ਕਿ ਮਨੁੱਖ ਦਾ ਕਰਤਵ ਇਸ ਸੰਸਾਰ ਵਿਚ ਆ ਕੇ ਸੱਚੇ ਤੇ ਪੂਰੇ ਗੁਰੂ ਦੀ ਸ਼ਰਨ ਵਿਚ ਆ ਕੇ ਗੁਰੂ ਦੀ ਮੱਤ 'ਤੇ ਚੱਲਦਿਆਂ ਆਪਾ ਭਾਵ ਖਤਮ ਕਰ ਕੇ ਸੱਚੇ ਹਿਰਦੇ ਤੋਂ ਨਾਲ ਸਿਮਰਨ ਦੀ ਕਮਾਈ ਕਰ ਕੇ ਜੀਵਨ ਸੰਵਾਰਨਾ ਹੈ। ਜੋ ਸੰਸਾਰ ਵਿਚ ਆ ਕੇ ਦੁਨੀਆ ਦੇ ਧੰਦਿਆਂ ਵਿਚ ਹੀ ਆਪਣਾ ਜੀਵਨ ਗੁਆ ਦਿੰਦੇ ਹਨ, ਉਹ ਫਿਰ-ਫਿਰ ਜੰਮਦੇ ਤੇ ਮਰਦੇ ਰਹਿੰਦੇ ਹਨ। ਕੇਵਲ ਗੁਰੂ ਦਾ ਸੱਚਾ ਸ਼ਬਦ ਹੀ ਪ੍ਰਭੂ ਦੀ ਸਿਫ਼ਤ ਸਾਲਾਹ ਨਾਲ ਜੋੜਦਾ ਹੈ, ਜਿਸ ਦੀ ਬਦੌਲਤ ਇੱਜ਼ਤ ਮਾਣ ਨਾਲ ਪ੍ਰਭੂ ਦੇ ਦਰਬਾਰ ਵਿਚ ਜਾਇਆ ਜਾ ਸਕਦਾ ਹੈ:

*ਪੂਰੇ ਗੁਰ ਕੀ ਕਾਰ ਕਰਮਿ ਕਮਾਈਐ॥*

*ਗੁਰਮਤੀ ਆਪੁ ਗਵਾਇ ਨਾਮੁ ਧਿਆਈਐ॥*
*ਦੂਜੀ ਕਾਰੈ ਲਗਿ ਜਨਮੁ ਗਵਾਈਐ॥*
*ਵਿਣੁ ਨਾਵੈ ਸਭ ਵਿਸੁ ਪੈਝੈ ਖਾਈਐ॥*
*ਸਚਾ ਸਬਦੁ ਸਾਲਾਹਿ ਸਚਿ ਸਮਾਈਐ॥*
*ਵਿਣੁ ਸਤਿਗੁਰੁ ਸੇਵੇ ਨਾਹੀ ਸੁਖਿ ਨਿਵਾਸੁ ਫਿਰਿ ਫਿਰਿ ਆਈਐ॥*
*ਦੁਨੀਆ ਖੋਟੀ ਰਾਸਿ ਕੂੜੁ ਕਮਾਈਐ॥*
*ਨਾਨਕ ਸਚੁ ਖਰਾ ਸਾਲਾਹਿ ਪਤਿ ਸਿਉ ਜਾਈਐ॥੧੪॥* *(ਪੰਨਾ ੧੪੪)*

ਗੁਰੂ ਸਾਹਿਬ ਸੱਚ ਸ਼ਬਦ ਦਾ ਸੰਦੇਸ਼ ਦਿੰਦਿਆਂ ਆਪਣੇ ਸਮਕਾਲੀ ਸਮੇਂ ਦੇ ਹਾਲਾਤ ਨੂੰ ਵੇਖਦਿਆਂ ਮੁਸਲਮਾਨ ਸ਼ਾਸਕਾਂ 'ਤੇ ਕਰੜੀ ਚੋਟ ਕਰਦੇ ਹਨ ਕਿ ਇਹ ਹਕੂਮਤ ਲੋਕਾਂ ਦੇ ਜੀਵਨ, ਧਨ-ਦੌਲਤ ਅਤੇ ਧਰਮ ਨੂੰ ਲੋਭ ਵਸ ਹੜੱਪ ਕਰਨ ਦੇ ਆਹਰ ਵਿਚ ਲੱਗੀ ਹੋਈ ਹੈ। ਉਹ ਬੜੀ ਦਲੇਰੀ ਨਾਲ ਕਹਿੰਦੇ ਹਨ ਕਿ ਉਸ ਸਮੇਂ ਕਲਯੁੱਗ ਵਿਚ ਰਾਜੇ ਕਸਾਈਆਂ ਵਾਂਗ ਜ਼ਾਲਮ ਹਨ ਅਤੇ ਪਰਜਾ ਨੂੰ ਮਨਮੁਖ ਬਣੇ ਜ਼ਿਬਹ ਕਰ ਰਹੇ ਹਨ, ਇਸ ਅਨਿਆਂ ਤੇ ਹਨ੍ਹੇਰਗਰਦੀ ਵਿਚ ਸੱਚ ਧਰਮ ਪਰ ਲਾ ਕੇ ਉਡ ਗਿਆ ਹੈ, ਝੂਠ ਮੱਸਿਆ ਦੀ ਰਾਤ ਵਾਂਗ ਪਸਰਿਆ ਹੋਇਆ ਹੈ ਅਤੇ ਸੱਚ ਮੱਸਿਆ ਦੇ ਚੰਨ ਵਾਂਗ ਹੋ ਗਿਆ ਹੈ ਜੋ ਦਿਸਦਾ ਹੀ ਨਹੀਂ ਕਿ ਕਿੱਥੇ ਚੜ੍ਹਿਆ ਹੋਇਆ ਹੈ। ਐਸੀ ਦਸ਼ਾ ਵਿਚ ਕੋਈ ਰਾਹ ਨਹੀਂ ਦਿਸਦਾ ਅਤੇ ਮਾਇਆ ਵਿਚ ਗ੍ਰਸੇ ਲੋਕਾਂ ਨੇ ਸੱਚ ਨੂੰ ਭੁਲਾਇਆ ਹੋਇਆ ਹੈ:

*ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥*
*ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥*
*ਹਉ ਭਾਲਿ ਵਿਕੁੰਨੀ ਹੋਈ॥ ਆਧੇਰੈ ਰਾਹੁ ਨ ਕੋਈ॥*
*ਵਿਚਿ ਹਉਮੈ ਕਰਿ ਦੁਖੁ ਰੋਈ॥ ਕਹੁ ਨਾਨਕ ਕਿਨਿ ਬਿਧਿ ਗਤਿ ਹੋਈ॥੧॥*
*(ਪੰਨਾ ੧੪੫)*

ਗੁਰੂ ਸਾਹਿਬ ਸਮਝਾਉਂਦੇ ਹਨ ਕਿ ਝੂਠ ਦੇ ਹਨ੍ਹੇਰੇ ਨੂੰ ਦੂਰ ਕਰਨ ਲਈ ਕਲਯੁੱਗ ਵਿਚ ਇਕ ਰਤਨ ਹੈ, ਉਹ ਹਰੀ ਜਸ, ਜਿਸਦਾ ਪ੍ਰਤੱਖ ਚਾਨਣਾ ਸਾਰੇ ਸੰਸਾਰ ਨੂੰ ਰੋਸ਼ਨ ਕਰ ਸਕਦਾ ਹੈ, ਪਰ ਇਹ ਹਰੀ ਜੱਸ ਦਾ ਬਚਨ ਪ੍ਰਭੂ ਦੀ ਨਦਰਿ ਤੇ ਕਿਰਪਾ ਨਾਲ ਜਿਸ ਨੂੰ ਪ੍ਰਾਪਤ ਹੁੰਦਾ ਹੈ, ਉਹ ਗੁਰਮੁਖ ਹੋ ਕੇ ਪਾਰ-ਉਤਾਰਾ ਕਰ ਲੈਂਦਾ ਹੈ:

*ਕਲਿ ਕੀਰਤਿ ਪਰਗਟੁ ਚਾਨਣੁ ਸੰਸਾਰਿ॥*
*ਗੁਰਮੁਖਿ ਕੋਈ ਉਤਰੈ ਪਾਰਿ॥*
*ਜਿਸ ਨੋ ਨਦਰਿ ਕਰੇ ਤਿਸੁ ਦੇਵੈ॥*
*ਨਾਨਕ ਗੁਰਮੁਖਿ ਰਤਨੁ ਸੋ ਲੇਵੈ॥੨॥* *(ਪੰਨਾ ੧੪੫)*

ਜੋ ਕੇਵਲ ਵੇਦ, ਸ਼ਾਸਤਰ, ਛੇ ਦਰਸ਼ਨ ਆਦਿ ਦੇ ਗਿਆਨ ਦੀ ਕਿਰਿਆ ਹੀ ਕਰਦੇ ਰਹਿੰਦੇ ਹਨ ਅਤੇ ਵਰਤ, ਨੇਮ, ਤੀਰਥਾਂ ਦੇ ਇਸ਼ਨਾਨ, ਦਾਨ ਪੁੰਨ ਦੇ ਭੇਖ ਕਰਦੇ ਹਨ, ਉਹ ਆਪਣਾ ਕਲਿਆਣ ਉਦੋਂ ਤਕ ਨਹੀਂ ਕਰ ਸਕਦੇ, ਜਦ ਤਕ ਉਹ ਪ੍ਰਾਪਤ ਕੀਤੇ ਹੋਏ ਗਿਆਨ ਦੇ ਭੇਦ ਨੂੰ ਸਮਝ ਕੇ ਸੱਚ ਵਿਚ ਨਹੀਂ ਸਮਾਉਂਦੇ। ਉਨ੍ਹਾਂ ਦਾ ਨਿਸਤਾਰਾ ਤਾਂ ਸੱਚੇ ਸ਼ਬਦ ਨੂੰ ਮੰਨ ਕੇ ਸੱਚੇ ਕਰਮ ਕਮਾਉਣ ਨਾਲ ਹੋਣਾ ਹੈ:

*ਕੇਤੇ ਕਹਹਿ ਵਖਾਣ ਕਹਿ ਕਹਿ ਜਾਵਣਾ॥*
*ਵੇਦ ਕਹਹਿ ਵਖਿਆਣ ਅੰਤੁ ਨ ਪਾਵਣਾ॥*
*ਪੜਿਐ ਨਾਹੀ ਭੇਦੁ ਬੁਝਿਐ ਪਾਵਣਾ॥*
*ਖਟੁ ਦਰਸਨ ਕੈ ਭੇਖਿ ਕਿਸੈ ਸਚਿ ਸਮਾਵਣਾ॥*
*ਸਚਾ ਪੁਰਖੁ ਅਲਖੁ ਸਬਦਿ ਸੁਹਾਵਣਾ॥*
*ਮੰਨੇ ਨਾਉ ਬਿਸੰਖ ਦਰਗਹ ਪਾਵਣਾ॥*
*ਖਾਲਕ ਕਉ ਆਦੇਸੁ ਢਾਢੀ ਗਾਵਣਾ॥*
*ਨਾਨਕ ਜੁਗੁ ਜੁਗੁ ਏਕੁ ਮੰਨਿ ਵਸਾਵਣਾ॥੨੧॥* (ਪੰਨਾ ੧੪੮)

ਗੁਰੂ ਸਾਹਿਬ ਸਮਝਾਉਂਦੇ ਹਨ ਕਿ ਅਸਲੀ ਗਿਆਨ ਤੇ ਸੁਖ ਨਾਮ-ਸਿਮਰਨ ਨਾਲ ਹੀ ਮਿਲ ਸਕਦਾ ਹੈ, ਸਰੀਰ ਨੂੰ ਦੁੱਖ ਅਤੇ ਕਸ਼ਟ ਦੇਣ ਨਾਲ ਨਹੀਂ। ਉਹ ਜੈਨੀਆਂ ਅਤੇ ਸ੍ਰੇਵੜਿਆਂ ਬਾਰੇ ਦੱਸਦੇ ਹਨ ਕਿ ਇਹ ਲੋਕ ਹੱਥਾਂ ਵਿਚ ਫੁੰਮਣ ਲਈ ਅਤੇ ਮੂੰਹ 'ਤੇ ਪੱਟੀ ਬੰਨ੍ਹ ਕੇ ਫਿਰਦੇ ਹਨ, ਜਿੱਥੇ ਬੈਠਦੇ ਹਨ ਉਹ ਥਾਂ ਸਾਫ਼ ਕਰਦੇ ਹਨ, ਪੈਰਾਂ ਤੋਂ ਨੰਗੇ ਚੱਲਦੇ ਹਨ ਤਾਂ ਜੋ ਕੋਈ ਜੀਵ ਪੈਰਾਂ ਹੇਠ ਆ ਕੇ ਮਰ ਨਾ ਜਾਵੇ। ਉਹ ਇਨ੍ਹਾਂ ਵਹਿਮਾਂ ਤੇ ਪਖੰਡਾਂ ਵਿਚ ਪਏ ਲੋਕਾਂ ਨੂੰ ਕੀ ਰਾਹ ਵਿਖਾਉਣਗੇ, ਜੋ ਮਾਂ-ਬਾਪ ਅਤੇ ਪਰਵਾਰ ਨੂੰ ਰੋਂਦਾ ਪਿੱਟਦਾ ਛੱਡ ਕੇ ਤੜਪਾਉਂਦੇ ਹਨ, ਉਹ ਜੀਵਾਂ ਨੂੰ ਕਿਵੇਂ ਬਚਾ ਸਕਦੇ ਹਨ। ਉਹ ਭੇਖ ਕਰਮਾਂ ਨਾਲ ਮੁਕਤ ਨਹੀਂ ਹੋ ਸਕਦੇ:

*ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ॥*
*ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ॥ . . .*
*ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ॥ . . .*
*ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੇ ਨਾਹੀ॥*
*ਝੁੰਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ॥*
*ਲਕੀ ਕਾਸੇ ਹਥੀ ਫੁੰਮਣ ਅਗੋ ਪਿਛੀ ਜਾਹੀ॥*
*ਨਾ ਓਇ ਜੋਗੀ ਨਾ ਓਇ ਜੰਗਮ ਨਾ ਓਇ ਕਾਜੀ ਮੁੰਲਾ॥*
*ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ॥* (ਪੰਨਾ ੧੪੯)

ਗੁਰੂ ਸਾਹਿਬ ਇਸ ਵਾਰ ਦੇ ਅੰਤ ਵਿਚ ਫਿਰ ਜ਼ੋਰ ਦੇ ਕੇ ਦ੍ਰਿੜ੍ਹ ਕਰਵਾਉਂਦੇ ਹਨ

ਕਿ ਪ੍ਰਭੂ ਦੇ ਢਾਡੀ ਬਣ ਕੇ ਹਰੀ ਪ੍ਰਭੂ ਦਾ ਜਸ ਗਾਉਂਦਿਆ ਜੋ ਨਾਮ ਦੀ ਦਾਤ ਪ੍ਰਾਪਤ ਕਰ ਲੈਂਦੇ ਹਨ ਉਨ੍ਹਾਂ ਦੇ ਹਿਰਦੇ ਵਿਚ ਰੋਸ਼ਨੀ ਜਾਗ ਪੈਂਦੀ ਹੈ। ਜਿਨ੍ਹਾਂ ਨੂੰ ਨਾਮ ਦੀ ਜਾਗ ਲੱਗਦੀ ਹੈ, ਉਨ੍ਹਾਂ ਦੇ ਜੀਵਨ ਦਾ ਧੁਰਾ ਹਰੀ ਦੀ ਸੱਚੀ ਸਿਫਤ ਸਾਲਾਹ ਹੀ ਬਣ ਜਾਂਦਾ ਹੈ ਅਤੇ ਪ੍ਰਭੂ ਦੇ ਦਰਬਾਰ ਵਿਚ ਉਨ੍ਹਾਂ ਨੂੰ ਆਦਰ ਤੇ ਸਤਿਕਾਰ ਮਿਲਦਾ ਹੈ। ਉਹ ਇਸ ਸ਼ਬਦ ਦੀ ਦਾਤ ਨੂੰ ਪ੍ਰਾਪਤ ਕਰ ਕੇ ਸ਼ਬਦ ਨੂੰ ਪ੍ਰਗਟ ਕਰ ਕੇ ਇਸ ਦਾ ਫੈਲਾਅ ਕਰਦਿਆਂ ਸਭਨਾਂ ਵਿਚ ਵੰਡਦੇ ਹਨ:

*ਹਉ ਢਾਢੀ ਵੇਕਾਰੁ ਕਾਰੈ ਲਾਇਆ॥*
*ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ॥*
*ਢਾਢੀ ਸਚੈ ਮਹਲਿ ਖਸਮਿ ਬੁਲਾਇਆ॥*
*ਸਚੀ ਸਿਫਤਿ ਸਾਲਾਹ ਕਪੜਾ ਪਾਇਆ॥*
*ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ॥*
*ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ॥*
*ਢਾਢੀ ਕਰੇ ਪਸਾਉ ਸਬਦੁ ਵਜਾਇਆ॥*
*ਨਾਨਕ ਸਚੁ ਸਾਲਾਹਿ ਪੂਰਾ ਪਾਇਆ॥੨੭॥* *(ਪੰਨਾ ੧੫੦)*

ਇਸ ਤਰ੍ਹਾਂ ਗੁਰੂ ਸਾਹਿਬ ਆਪਣੇ ਆਪ ਨੂੰ ਪ੍ਰਭੂ ਦੇ ਜਸ ਗਾਉਣ ਵਾਲਾ ਢਾਡੀ ਕਹਿੰਦੇ ਹਨ, ਜਿਨ੍ਹਾਂ ਨੇ ਪ੍ਰਭੂ ਦੀ ਹੋਈ ਬਖ਼ਸ਼ਿਸ਼ ਸਦਕਾ ਸ਼ਬਦ ਨੂੰ ਪ੍ਰਗਟ ਕਰ ਕੇ ਥਾਂ-ਥਾਂ ਵੰਡਿਆਂ। ਇਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਵਾਰ ਵਿਚ ਗੁਰਸਿੱਖੀ ਅਤੇ ਗੁਰਮਤਿ ਦਰਸ਼ਨ ਅਤੇ ਜੀਵਨ-ਜੁਗਤਿ ਬਾਰੇ ਬਹੁ-ਪ੍ਰਕਾਰ ਨਾਲ ਪ੍ਰਕਾਸ਼ ਪਾਉਂਦਿਆਂ ਦਰਸਾਇਆ ਹੈ ਕਿ ਪ੍ਰਭੂ ਪਰਮਾਤਮਾ ਸੱਚ-ਸਰੂਪ, ਅਪਰੰਪਾਰ, ਅਕਾਲ, ਅਟੱਲ, ਅਬਿਨਾਸ਼ੀ, ਸਰਵ-ਵਿਆਪਕ, ਅਦ੍ਰਿਸ਼ਟ, ਅਗਮ, ਅਗੋਚਰ, ਨਿਰੰਜਨ, ਕ੍ਰਿਪਾਲੂ, ਦਿਆਲੂ, ਬਖਸ਼ੰਦ, ਬੇਅੰਤ ਗੁਣਾਂ ਦਾ ਮਾਲਕ ਹੈ, ਜਿਸ ਦੇ ਗੁਣ ਅਕੱਥ ਤੇ ਕਥਨੀ ਤੋਂ ਬਾਹਰੇ ਹਨ। ਪ੍ਰਭੂ ਦੇ ਹੁਕਮ ਵਿਚ ਸਾਰੀ ਸ੍ਰਿਸ਼ਟੀ, ਕੁਦਰਤ ਤੇ ਸੰਸਾਰ ਦੀ ਰਚਨਾ ਦਾ ਪਸਾਰਾ ਪਸਰਿਆ ਹੋਇਆ ਹੈ, ਜਿਸ ਅੰਦਰ ਉਹ ਸਰਬ-ਵਿਆਪਕ ਹੈ, ਪਰ ਅਦਿੱਖ ਹੈ। ਪ੍ਰਭੂ ਦੇ ਹੁਕਮ ਵਿਚ ਹੀ ਇਸ ਸੰਸਾਰ ਵਿਚ ਮਾਇਆ ਦਾ ਵਰਤਾਰਾ ਵਰਤ ਰਿਹਾ ਹੈ। ਜੋ ਜੀਵ ਨੂੰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਖੇਲ ਵਿਚ ਗ੍ਰਸ ਕੇ ਮੋਹ-ਮਾਇਆ ਝੂਠੇ ਲਾਲਚਾਂ ਪਾਪਾਂ ਤੇ ਬੁਰਾਈਆਂ ਵਿਚ ਭਰਮਾਉਂਦਾ ਰਹਿੰਦਾ ਹੈ। ਸੰਸਾਰ ਦੇ ਇਸ ਪਸਾਰੇ ਵਿਚ ਮਨੁੱਖ ਵੀ ਜਨਮ ਲੈਂਦਾ ਹੈ, ਜਿਸ ਦੇ ਸਰੀਰ ਅੰਦਰ ਦਸ-ਇੰਦਰੀਆਂ ਦੇ ਨਾਲ ਪ੍ਰਭੂ ਦੀ ਜੋਤ ਸਰੂਪ ਆਤਮਾ ਅਤੇ ਮਨ ਮੌਜੂਦ ਹਨ। ਪ੍ਰਭੂ ਦੀ ਜਿਨ੍ਹਾਂ ਭਾਗਾਂ ਵਾਲਿਆਂ ਮਨੁੱਖਾਂ ਤੇ ਨਦਰ ਹੁੰਦੀ ਹੈ, ਉਹ ਗੁਰਮੁਖ ਹੋ ਕੇ ਸੱਚੇ

ਗੁਰੂ ਦੀ ਸ਼ਰਨ ਵਿਚ ਆ ਕੇ ਸਤਿਗੁਰੂ ਦੁਆਰਾ ਪ੍ਰਦਾਨ ਕੀਤੀ ਹੋਈ ਗੁਰ-ਸ਼ਬਦ ਦੀ ਸਿੱਖਿਆ ਗ੍ਰਹਿਣ ਕਰ ਕੇ ਪ੍ਰਭੂ ਵਿਚ ਪੂਰਨ ਵਿਸ਼ਵਾਸ ਰੱਖਦੇ ਹੋਏ, ਨਾਮ ਸਿਮਰਨ ਅਤੇ ਹਰੀ ਜਸ ਗਾਇਨ ਕਰਦਿਆਂ ਤੇ ਸੁਰਤ ਵਿਚ ਵਸਾਉਂਦਿਆਂ ਸਤਿਸੰਗਤ ਵਿਚ ਹਾਜ਼ਰੀ ਭਰ ਕੇ ਗੁਰਸਿੱਖੀ ਜੀਵਨ ਦੀ ਕਰਨੀ ਨੂੰ ਪੱਕਿਆਂ ਕਰ ਕੇ, ਸੱਚ ਨਾਲ ਜੁੜੇ ਹੋਇਆਂ ਗ੍ਰਿਹਸਥ ਵਿਚ ਰਹਿੰਦਿਆਂ ਹੀ ਜੀਵਨ ਦੇ ਸੱਚ-ਮਾਰਗ 'ਤੇ ਤੁਰਦੇ ਹੋਏ ਮਾਇਆ ਦੀ ਪਕੜ ਤੋਂ ਨਿਰਲੇਪ ਰਹਿ ਕੇ ਜੀਵਨ ਸਫਲ ਕਰ ਲੈਂਦੇ ਹਨ। ਉਹ ਆਪ ਹੀ ਨਹੀਂ, ਆਪਣੇ ਪਰਵਾਰ ਤੇ ਹੋਰਾਂ ਨੂੰ ਵੀ ਇਸ ਸਿੱਖਿਆ ਦੀ ਜਾਗ ਲਾ ਕੇ ਉਨ੍ਹਾਂ ਦਾ ਕਲਿਆਣ ਕਰਾ ਦਿੰਦੇ ਹਨ। ਇਸ ਸੰਸਾਰ ਵਿਚ ਜਿਨ੍ਹਾਂ ਅਭਾਗੇ ਮਨੁੱਖਾਂ 'ਤੇ ਪ੍ਰਭੂ ਦੀ ਨਦਰ ਨਹੀਂ ਉਹ ਮਨਮੁਖ ਬਣੇ ਹੋਏ ਮਾਇਆ ਦੇ ਭਰਮ-ਜਾਲ ਵਿਚ ਫਸੇ ਹੋਏ ਮੋਹ-ਮਾਇਆ ਵਸ ਹੋ ਕੇ ਪਾਪ ਕਮਾਉਂਦਿਆਂ ਪ੍ਰਭੂ ਨੂੰ ਭੁੱਲ ਕੇ ਜੀਵਨ ਅਜਾਈਂ ਗੁਆ ਦਿੰਦੇ ਹਨ ਅਤੇ ਜਨਮ-ਮਰਨ ਦੀ ਚੱਕੀ ਵਿਚ ਪਿਸਦੇ ਰਹਿੰਦੇ ਹਨ। ਇਹ ਸਾਰਾ ਸੰਸਾਰ ਨਾਸ਼ਵਾਨ ਹੈ, ਕੇਵਲ ਪ੍ਰਭੂ ਹੀ ਅਕਾਲ ਤੇ ਸੱਚ ਹੈ। ਮਨੁੱਖੀ ਜੀਵਨ ਦਾ ਮਨੋਰਥ ਹਰੀ ਜਸ ਗਾਇਨ ਕਰ ਕੇ ਅਤੇ ਜੀਵਨ ਵਿਚ ਸੱਚੀ ਕਾਰ ਕਰ ਕੇ ਪ੍ਰਭੂ ਦਰਬਾਰ ਵਿਚ ਪ੍ਰਵਾਨ ਹੋਣਾ ਹੈ। ਪ੍ਰਭੂ ਦੇ ਦਰਬਾਰ ਵਿਚ ਮਨੁੱਖ ਦੇ ਅਮਲਾਂ ਦੀ ਪਰਖ ਹੁੰਦੀ ਹੈ, ਜਿਸ ਅਨੁਸਾਰ ਉਹ ਸੱਚੇ ਅਤੇ ਖੋਟੇ ਗਿਣੇ ਜਾਂਦੇ ਹਨ। ਇਸ ਸੰਸਾਰ ਵਿਚ ਮੁਕਤੀ ਦਾ ਸਾਧਨ ਕੇਵਲ ਪ੍ਰਭੂ ਪ੍ਰੀਤ ਅਤੇ ਹਰੀ ਜਸ ਦੀ ਮਹਿਮਾ ਹੈ, ਜੋ ਜੀਵਨ ਦੇ ਮਾਰਗ ਰੋਸ਼ਨ ਕਰਕੇ ਰਾਹ ਦੱਸਦੀ ਹੈ। ਹੋਰ ਜੋਗ, ਸੰਨਿਆਸ ਜੈਨੀਆਂ ਅਤੇ ਸ੍ਰੇਵੜਿਆਂ ਤਿਆਗ, ਗਿਆਨ-ਧਿਆਨ, ਕਠੋਰ ਤਪ ਤੇ ਹਠ-ਕਰਮ, ਵਰਤ, ਨੇਮ, ਯੱਗ, ਹਵਨ, ਤੀਰਥ ਇਸ਼ਨਾਨ ਆਦਿ ਦੇ ਸਾਧਨ ਭੇਖੀ ਕਰਮ ਹਨ, ਜਿਨ੍ਹਾਂ ਨਾਲ ਮਨ ਸ਼ਾਂਤ ਨਹੀਂ ਹੁੰਦਾ ਅਤੇ ਮਾਇਆ ਦੇ ਮੋਹ ਦੀ ਲਾਲਸਾ ਅੰਦਰੋਂ ਖਤਮ ਨਹੀਂ ਹੁੰਦੀ। ਪ੍ਰਭੂ ਨਾਲ ਮਿਲਾਪ ਦਾ ਸਹੀ ਸਾਧਨ ਪ੍ਰਭੂ ਦਾ ਜਸ ਗਾਇਨ ਕਰ ਕੇ ਪ੍ਰਭੂ ਦੇ ਗੁਣਾਂ ਨੂੰ ਸੱਚੇ ਹੋ ਕੇ ਆਪਣੇ ਜੀਵਨ ਦੇ ਅਮਲ ਵਿਚ ਲਿਆ ਕੇ ਆਪਣੀ ਕਰਨੀ ਸ਼ੁੱਧ ਕਰ ਕੇ ਪ੍ਰਭੂ ਦੀ ਦਰਗਾਹ ਵਿਚ ਪ੍ਰਵਾਨ ਹੋ ਕੇ ਜੀਵਨ ਸਫਲਾ ਕਰਨਾ ਹੈ। 

# ਮਾਤਾ ਤ੍ਰਿਪਤਾ ਜੀ

*– ਡਾ. ਹਰਬੰਸ ਸਿੰਘ**

ਮਾਤਾ ਤ੍ਰਿਪਤਾ ਜੀ ਦਾ ਧਿਆਨ ਆਉਂਦਿਆਂ ਹੀ ਉਸ ਨਿਰੰਕਾਰੀ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਾਰਾ ਜੀਵਨ ਅੱਖਾਂ ਅੱਗੋਂ ਇਕ ਲਿਸ਼ਕਾਰੇ ਦੀ ਤਰ੍ਹਾਂ ਲੰਘ ਜਾਂਦਾ ਹੈ ਜਿਨ੍ਹਾਂ ਦੇ ਆਗਮਨ ਨਾਲ ਧਰਤੀ ਦਾ ਸੰਘਣਾ ਹਨ੍ਹੇਰਾ ਅਤੇ ਅਗਿਆਨਤਾ ਦੀ ਧੁੰਦ ਮਿਟ ਗਈ ਤੇ ਹਰ ਪਾਸੇ ਪ੍ਰਕਾਸ਼ ਹੀ ਪ੍ਰਕਾਸ਼ ਫੈਲ ਗਿਆ। ਇਸ ਗੱਲ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਇਸ ਤਰ੍ਹਾਂ ਕੀਤਾ ਹੈ:

*ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧ ਜਗਿ ਚਾਨਣੁ ਹੋਆ।*
*ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪੇ ਅੰਧੇਰੁ ਪਲੋਆ।* (ਵਾਰ ੧:੨੭)

ਉਹ ਮਾਤਾ (ਮਾਤਾ ਤ੍ਰਿਪਤਾ ਜੀ) ਕਿਤਨੀ ਸੁਭਾਗੀ ਹੋਵੇਗੀ ਜਿਸ ਨੇ ਨਾਨਕ-ਨੂਰ ਨੂੰ ਜਨਮ ਦਿੱਤਾ ਤੇ ਆਪਣੀ ਗੋਦੀ ਵਿਚ ਖਿਡਾਇਆ।

ਮਾਤਾ ਤ੍ਰਿਪਤਾ ਜੀ ਦਾ ਪੇਕਾ ਪਿੰਡ, ਪਿੰਡ ਚਹਿਲ (ਚਾਹਲ, ਲਾਹੌਰ) ਸੀ। ਇਨ੍ਹਾਂ ਦੇ ਪਿਤਾ ਦਾ ਨਾਮ ਭਾਈ ਰਾਮਾ ਜੀ ਅਤੇ ਮਾਤਾ ਦਾ ਨਾਮ ਮਾਈ ਭਿਰਾਈ (ਸਭਰਾਈ ਜੀ) ਸੀ।ਮਾਤਾ ਤ੍ਰਿਪਤਾ ਜੀ ਜਨਮ ਦੇ ਸਾਲ ਤੇ ਤਾਰੀਖ਼ ਦਾ ਪਤਾ ਨਹੀਂ ਚਲਦਾ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਿਤਾ ਮਹਿਤਾ ਕਾਲੂ ਜੀ ਤਲਵੰਡੀ ਦੇ ਹਾਕਮ ਰਾਇ ਬੁਲਾਰ ਦੇ ਪਟਵਾਰੀ ਸਨ। ਜਦੋਂ ਰਾਇ ਬੁਲਾਰ ਦੇ ਪਿਤਾ ਰਾਇ ਭੋਇ (ਭੱਟੀ ਰਾਜਪੂਤ) ਨੇ ਆਪਣੇ ਨਾਮ 'ਤੇ ਨਗਰ ਵਸਾਇਆ ਤਾਂ ਮਹਿਤਾ ਕਾਲੂ ਦੇ ਪਿਤਾ ਸ਼ਿਵਰਾਮ ਅਤੇ ਉਨ੍ਹਾਂ ਦੀ ਪਤਨੀ ਮਾਈ ਬਨਾਰਸੀ ਇੱਥੇ ਹੀ ਆ ਕੇ ਵੱਸ ਗਏ। ਸ਼ਿਵਰਾਮ ਦੇ ਪਿਤਾ ਰਾਮ ਨਰੈਣ ਪਿੰਡ ਗੋਡੇ (ਪੱਠੇਵਿੰਡਪੁਰ) ਦੇ ਰਹਿਣ ਵਾਲੇ ਸਨ। ਮਹਿਤਾ ਕਾਲੂ ਜੀ ਦਾ ਇਕ ਛੋਟਾ ਭਰਾ ਸੀ ਜਿਸ ਦਾ ਨਾਮ ਲਾਲੂ ਜੀ ਸੀ। ਇਤਿਹਾਸ ਦੀਆਂ ਕਈ ਪੁਸਤਕਾਂ ਵਿਚ ਜ਼ਿਕਰ ਆਉਂਦਾ ਹੈ ਕਿ ਭਾਈ ਲਾਲੂ ਜੀ (੧੪੪੪-੧੫੪੨) ਦਾ ਦੋਹਾਂ ਬੱਚਿਆਂ (ਬੇਬੇ ਨਾਨਕੀ ਜੀ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ) ਨਾਲ ਬਹੁਤ ਪਿਆਰ ਸੀ ਤੇ ਇਹ ਦੋਵੇਂ ਬੱਚੇ ਵੀ ਉਨ੍ਹਾਂ ਨੂੰ ਬਹੁਤ ਪਿਆਰ ਦਿੰਦੇ ਸਨ। ਭਾਈ ਲਾਲੂ ਜੀ ਦਾ ਦੇਹਾਂਤ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤ ਜੋਤ ਸਮਾਉਣ ਤੋਂ ਤਿੰਨ ਸਾਲ ਬਾਅਦ ਹੋਇਆ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਕ ਮਾਸੀ ਸੀ ਜਿਸ ਦਾ ਨਾਮ ਮਾਈ ਲੱਖੋ ਸੀ।

*3c/38 2nd Floor, New Rohtak rd. Karol Bagh New Delhi-5. Tel 011-65585395

ਰਾਇ ਭੋਇ ਨੂੰ ਤਲਵੰਡੀ ਦੀ ਜ਼ਮੀਨ ਦਿੱਲੀ ਦੇ ਸੱਯਦ ਸੁਲਤਾਨਾਂ (੧੪੧੪-੧੪੫੧) ਦੇ ਸਮੇਂ ਉਸ ਨੂੰ ਉਸ ਦੀਆਂ ਸੇਵਾਵਾਂ ਬਦਲੇ ਜਾਗੀਰ ਵਿਚ ਮਿਲੀ ਸੀ। ੧੪੯੧ ਈ: ਵਿਚ ਰਾਇ ਭੋਇ ਦੀ ਮੌਤ ਹੋ ਜਾਣ ਮਗਰੋਂ ਉਸ ਦਾ ਪੁੱਤਰ ਰਾਇ ਬੁਲਾਰ ਇਸ ਜਾਗੀਰ ਦਾ ਮਾਲਕ ਬਣਿਆ। ਉਸ ਨੇ ਸੁਰੱਖਿਆ ਦੀ ਦ੍ਰਿਸ਼ਟੀ ਤੋਂ ਇੱਥੇ ਇਕ ਕਿਲ੍ਹਾ ਤੇ ਆਪਣੇ ਰਹਿਣ ਲਈ ਸੁੰਦਰ ਭਵਨ ਬਣਵਾ ਲਏ। ਉਸ ਨੇ ਮਹਿਤਾ ਕਾਲੂ ਜੀ ਦੀ ਕਾਬਲੀਅਤ ਅਤੇ ਉਨ੍ਹਾਂ ਨੂੰ ਜ਼ਮੀਨ ਦੇ ਬਾਰੇ ਚੰਗੀ ਜਾਣਕਾਰੀ ਹੋਣ ਕਾਰਨ ਆਪਣੇ ਪਿੰਡ ਦਾ ਪਟਵਾਰੀ ਅਤੇ ਕਾਰਦਾਰ ਨਿਯੁਕਤ ਕਰ ਦਿੱਤਾ। ਕਹਿੰਦੇ ਹਨ ਕਿ ਮਹਿਤਾ ਕਾਲੂ ਜੀ ਦੀ ਤਲਵੰਡੀ ਵਿਚ ਕੁਝ ਆਪਣੀ ਜ਼ਮੀਨ ਵੀ ਸੀ। ਜਿਸ ਨੂੰ ਉਹ ਆਪਣੇ ਮਾਲ-ਡੰਗਰ ਚਾਰਨ ਲਈ ਵਰਤਦੇ ਸਨ। ਮਾਤਾ ਤ੍ਰਿਪਤਾ ਜੀ ਇਸੇ ਨਗਰ ਵਿਚ ਭਾਈ ਸ਼ਿਵਰਾਮ ਜੀ ਅਤੇ ਮਾਈ ਬਨਾਰਸੀ ਜੀ ਦੀ ਨੂੰਹ ਬਣ ਕੇ ਆਏ ਸਨ। ਉਸ ਸਮੇਂ ਦੇ ਪ੍ਰਚਲਿਤ ਰਿਵਾਜ ਅਨੁਸਾਰ ਮਾਤਾ ਤ੍ਰਿਪਤਾ ਜੀ ਦੀ ਸ਼ਾਦੀ ਛੋਟੀ ਉਮਰ ਵਿਚ ਹੋ ਗਈ ਸੀ।

ਮਾਤਾ ਤ੍ਰਿਪਤਾ ਜੀ ਅਤਿ ਸੁਘੜ, ਸੁਸ਼ੀਲ ਤੇ ਪ੍ਰਭੂ ਭੈਅ ਭਾਵਸੀ ਰੱਖਣ ਵਾਲੀ ਸੁਆਣੀ ਸੀ। ਇਕ ਨੇਕ ਪਤਨੀ, ਪਿਆਰ ਅਤੇ ਮਮਤਾ ਦੀ ਮੂਰਤ, ਸ਼ਾਂਤ ਚਿੱਤ ਤੇ ਕੁਰਬਾਨੀ ਦੇ ਜਜ਼ਬੇ ਨਾਲ ਭਰਪੂਰ ਉਹ ਜਗਤ-ਮਾਤਾ ਸੀ ਜਿਸ ਨੇ ਜਗਤ-ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਜਨਮ ਦਿੱਤਾ ਸੀ। ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਉਦਾਸੀਆਂ 'ਤੇ ਜਾਣ ਲਈ ਤਿਆਰ ਹੋਏ ਤਾਂ ਮਾਤਾ ਤ੍ਰਿਪਤਾ ਨੇ ਪੁੱਤਰ ਦੇ ਵਿਛੋੜੇ ਦੀ ਪੀੜਾ ਨੂੰ ਆਪਣੇ ਹਿਰਦੇ ਵਿਚ ਸੰਭਾਲ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸੰਸਾਰ ਦੇ ਭਲੇ ਲਈ ਉਦਾਸੀਆਂ 'ਤੇ ਜਾਣ ਦੀ ਆਗਿਆ ਦੇ ਦਿੱਤੀ ਸੀ। ਅੱਜ ਦਾ ਇਕ ਪ੍ਰਸਿੱਧ ਵਿਦਵਾਨ ਲਿਖਦਾ ਹੈ ਕਿ ਮਮਤਾ ਭਰੀ ਮਾਂ ਤ੍ਰਿਪਤਾ ਇਹ ਜਾਣਦੀ ਸੀ ਕਿ ਉਸ ਦਾ ਪੁੱਤਰ ਜੋ ਕੁਝ ਕਰ ਰਿਹਾ ਹੈ ਉਸ ਦਾ ਜ਼ਰੂਰ ਕੋਈ ਸ਼ੁਭ ਮਨੋਰਥ ਹੋਵੇਗਾ। ਇਸੇ ਲਈ ਉਨ੍ਹਾਂ ਕਦੇ ਵੀ ਆਪਣੇ ਪੁੱਤਰ ਨੂੰ ਉਨ੍ਹਾਂ ਵੱਲੋਂ ਕੀਤੇ ਜਾ ਰਹੇ ਕਾਰਜਾਂ ਜਾਂ ਉਨ੍ਹਾਂ ਦੇ ਉੱਦਮ ਵਿਚ ਰੁਕਾਵਟ ਨਹੀਂ ਸੀ ਪਾਈ ਅਤੇ ਨਾ ਕਦੇ ਕੋਈ ਸੁਆਲ ਕੀਤਾ ਸੀ। ਸੱਚੇ-ਸੌਦੇ ਵਾਲੀ ਸਾਖੀ ਤੋਂ ਵੀ ਪਹਿਲਾਂ ਦੇ ਕਈ ਹਵਾਲੇ ਮਿਲਦੇ ਹਨ ਜਦੋਂ ਸ੍ਰੀ (ਗੁਰੂ) ਨਾਨਕ ਦੇਵ ਜੀ ਆਪਣੇ ਘਰ ਆਏ ਕਿਸੇ ਗਰੀਬ ਲੋੜਵੰਦ ਅਤੇ ਸੰਤ, ਫਕੀਰ ਨੂੰ ਰੋਟੀ, ਬਸਤਰ ਭਾਂਡੇ ਆਦਿ ਦੇ ਆਉਂਦੇ ਸਨ ਤੇ ਮਾਤਾ ਤ੍ਰਿਪਤਾ ਜੀ ਨੇ ਬਾਲ ਨਾਨਕ ਨੂੰ ਕਦੇ ਵੀ ਅਜਿਹਾ ਕਰਨ ਤੋਂ ਰੋਕਿਆ ਜਾਂ ਟੋਕਿਆ ਨਹੀਂ ਸੀ ਸਗੋਂ ਜਦੋਂ ਕਦੇ ਵੀ ਮਹਿਤਾ ਕਾਲੂ ਬਾਲ ਨਾਨਕ ਨੂੰ ਝਿੜਕਣ ਲਗਦੇ ਤਾਂ ਮਾਤਾ ਤ੍ਰਿਪਤਾ ਜੀ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵੱਡੀ ਭੈਣ ਬੇਬੇ ਨਾਨਕੀ ਪਿਤਾ ਦਾ ਹੱਥ ਫੜ ਕੇ ਰੋਕ ਦਿੰਦੀ ਤੇ ਕਹਿੰਦੀ, 'ਨਾਨਕ ਰੱਬ ਦਾ ਰੂਪ ਹੈ ਇਸ ਨੂੰ ਝਿੜਕਣਾ ਠੀਕ ਨਹੀਂ।'

ਬੱਚੇ ਦੀ ਪਰਵਰਿਸ਼ ਵਿਚ ਮਾਂ ਦਾ ਬਹੁਤ ਵੱਡਾ ਯੋਗਦਾਨ ਹੁੰਦਾ ਹੈ। ਜੇ ਕਿਸੇ

ਨੇ ਮਾਤਾ ਤ੍ਰਿਪਤਾ ਜੀ ਦੇ ਸੁਭਾਅ, ਉਨ੍ਹਾਂ ਦੀ ਸ਼ਖ਼ਸੀਅਤ ਅਤੇ ਉਨ੍ਹਾਂ ਦੇ ਗੁਣਾਂ ਦੀ ਝਲਕ ਵੇਖਣੀ ਹੋਵੇ ਤਾਂ ਉਸ ਦੀ ਸਹੀ ਤਸਵੀਰ ਬੇਬੇ ਨਾਨਕੀ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਵਿੱਚੋਂ ਵੇਖੀ ਜਾ ਸਕਦੀ ਹੈ। ਬੇਬੇ ਨਾਨਕੀ ਜੀ ਦਾ ਵੀਰ ਪਿਆਰ, ਆਪਣੇ ਪਤੀ ਭਾਈ ਜੈ ਰਾਮ ਜੀ ਨਾਲ ਬਿਤਾਇਆ ਗ੍ਰਿਹਸਥੀ ਜੀਵਨ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਵਿਚ ਮਨੁੱਖੀ ਪਿਆਰ ਅਤੇ ਪੀੜਾ ਹਰਨ ਦੀ ਭਾਵਨਾ ਪਿੱਛੇ ਕਿਤੇ ਨਾ ਕਿਤੇ ਮਾਤਾ ਤ੍ਰਿਪਤਾ ਜੀ ਦਾ ਕਿਰਦਾਰ ਕੰਮ ਕਰਦਾ ਤੇ ਮਹਿਕਦਾ ਦਿਖਾਈ ਦੇ ਜਾਂਦਾ ਹੈ।

ਇਹ ਠੀਕ ਹੈ ਕਿ ਮਾਤਾ ਤ੍ਰਿਪਤਾ ਜ਼ੀ ਜਗਤ-ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਜਨਮ ਦੇਣ ਵਾਲੇ ਹਨ ਪਰ ਉਨ੍ਹਾਂ ਤੋਂ ਵੀ ਪਹਿਲਾਂ 'ਨੌ ਖੰਡ ਪ੍ਰਿਥਵੀ ਤਾਰਨ' ਵਾਲੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਦਰਸ਼ਨ ਪਾਉਣ ਦਾ ਸੁਭਾਗ ਦੌਲਤਾਂ ਦਾਈ ਨੂੰ ਮਿਲਿਆ। ਜਦੋਂ ਮਹਿਤਾ ਕਾਲੂ ਜੀ ਨੇ ਪੁੱਤਰ ਦੇ ਜਨਮ ਦੀ ਖੁਸ਼ੀ ਵਿਚ ਥਾਲੀ ਵਿਚ ਮਿਠਾਈ ਅਤੇ ਕੁਝ ਹੋਰ ਸੁਗਾਤਾਂ ਰੱਖ ਕੇ ਦੌਲਤਾਂ ਦਾਈ ਨੂੰ ਦੇਣੀਆਂ ਚਾਹੀਆਂ ਤਾਂ ਦੌਲਤਾਂ ਦਾਈ ਨੇ ਕਿਹਾ, 'ਮੈਂ ਬਾਲਕ (ਨਾਨਕ) ਦਾ ਦਰਸ਼ਨ ਕਰ ਕੇ ਹੀ ਰੱਜ ਗਈ ਹਾਂ। ਹੁਣ ਮੈਨੂੰ ਕਿਸੇ ਵਸਤੂ ਦੀ ਲੋੜ ਨਹੀਂ ਰਹਿ ਗਈ।'

ਸ੍ਰੀ ਗੁਰੂ ਨਾਨਕ ਦੇਵ ਜੀ ਬਚਪਨ ਤੋਂ ਹੀ ਪ੍ਰਭੂ ਭਗਤੀ ਵਿਚ ਜੁੜੇ ਰਹਿੰਦੇ ਸਨ। ਉਨ੍ਹਾਂ ਨੂੰ ਖਾਣ-ਪੀਣ ਦੀ ਵੀ ਸੁੱਧ ਨਹੀਂ ਸੀ ਰਹਿੰਦੀ। ਮਾਂ ਆਖ਼ਰ ਮਾਂ ਹੀ ਹੁੰਦੀ ਹੈ। ਉਹ ਆਪਣੇ ਪੁੱਤਰ ਨੂੰ ਇਹੋ ਜਿਹੀ ਹਾਲਤ ਵਿਚ ਕਿਵੇਂ ਵੇਖ ਸਕਦੀ ਸੀ। ਉਨ੍ਹਾਂ ਆਪਣੇ ਪਤੀ ਮਹਿਤਾ ਕਾਲੂ ਜੀ ਨੂੰ ਕਿਹਾ, 'ਕਿਸੇ ਵੈਦ ਨੂੰ ਬੁਲਾ ਕੇ ਪਤਾ ਕਰੀਏ ਕਿ ਪੁੱਤਰ ਨਾਨਕ ਨੂੰ ਕੀ ਹੋਇਆ ਹੈ।' ਇਸ ਨੂੰ ਕਿਹੜਾ ਰੋਗ ਹੈ ਜੋ ਇਹ ਹਰ ਵੇਲੇ ਉਦਾਸ ਰਹਿੰਦਾ ਹੈ? ਪੁਰਾਣੀਆ ਜਨਮਸਾਖੀਆਂ ਵਿਚ ਜ਼ਿਕਰ ਆਉਂਦਾ ਹੈ ਕਿ ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸ ਸਮੇਂ ਉਚਾਰਨ ਕੀਤਾ ਸੀ:

*ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ॥*
*ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ॥* *(ਪੰਨਾ ੧੨੭੯)*

ਵੈਦ ਸਿਆਣਾ ਸੀ। ਉਹ ਗੁਰੂ ਜੀ ਦੇ ਰਮਜ਼ ਭਰੇ ਬੋਲਾਂ ਨੂੰ ਸਮਝ ਗਿਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਕੋਈ ਰੋਗ ਨਹੀਂ। ਸਗੋਂ ਇਹ ਬਾਲਕ ਤਾਂ ਦੁਨੀਆ ਦੇ ਦੁਖ-ਦਰਦ ਅਤੇ ਰੋਗ ਕੱਟਣ ਲਈ ਧਰਤੀ 'ਤੇ ਆਇਆ ਹੈ।

ਪਿਤਾ ਮਹਿਤਾ ਕਾਲੂ ਜੀ ਵੱਲੋਂ (ਗੁਰੂ) ਜੀ ਨੂੰ ਕਿਸੇ ਕੰਮ ਰੁਜ਼ਗਾਰ ਵਿਚ ਪਾਉਣ ਦਾ ਯਤਨ ਕੀਤਾ ਗਿਆ। ਸ਼ਰੀਕੇ ਦੇ ਲੋਕ ਗੱਲਾਂ ਕਰਦੇ ਕਿ ਕਾਲੂ ਤੇ ਤ੍ਰਿਪਤਾ ਦਾ ਪੁੱਤਰ ਵਿਹਲੜ ਹੋ ਕੇ ਘਰ ਬੈਠਾ ਰਹਿੰਦਾ ਹੈ। ਕੋਈ ਕੰਮ-ਕਾਰ ਨਹੀਂ ਕਰਦਾ। ਬੇਬੇ ਨਾਨਕੀ ਜੀ ਜੋ ਆਪਣੇ ਵੀਰ ਵਿਚ ਰੱਬੀ ਜੋਤ ਦੀ ਹੋਂਦ ਵੇਖ ਚੁੱਕੀ ਸੀ ਉਹ ਆਪਣੇ ਨਾਲ ਸੁਲਤਾਨਪੁਰ ਲੋਧੀ ਲੈ ਗਈ,ਜਿੱਥੇ ਉਸ ਦੇ ਪਤੀ ਭਾਈ ਜੈ ਰਾਮ ਜੀ

ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਦੌਲਤ ਖਾਂ ਲੋਧੀ ਕੋਲ ਉਸ ਦੇ ਮੋਦੀਖਾਨੇ ਦੀ ਦੇਖ-ਭਾਲ ਦੀ ਨੌਕਰੀ (ਕੰਮ 'ਤੇ) ਲਗਵਾ ਦਿੱਤੀ। ਇੱਥੇ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗਰੀਬ, ਲੋੜਵੰਦ ਤੇ ਸੰਤਾਂ ਫ਼ਕੀਰਾਂ ਨੂੰ ਆਪਣੀ ਕਮਾਈ 'ਚੋਂ ਦਾਨ ਦੇਣ ਕਾ ਕਰਮ ਜਾਰੀ ਰੱਖਿਆ। ਉੱਥੇ ਵੀ 'ਤੇਰਾ ਤੇਰਾ' ਕਹਿ ਕੇ ਲੋਕਾਂ ਦੀਆਂ ਝੋਲੀਆਂ ਭਰਦੇ ਰਹੇ।

ਹਰ ਮਾਂ ਨੂੰ ਪੁੱਤਰ ਦੇ ਵਿਆਹ ਦੀ ਖੁਸ਼ੀ ਤੋਂ ਵੱਧ ਕੇ ਹੋਰ ਕੋਈ ਖੁਸ਼ੀ ਨਹੀਂ ਹੋ ਸਕਦੀ। ਜਦੋਂ ੧੪੮੭ ਈ: ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਵਿਆਹ ਮੂਲਚੰਦ ਚੋਨਾ ਖੱਤਰੀ (ਬਟਾਲਾ) ਅਤੇ ਚੰਦੋ ਰਾਣੀ ਦੀ ਧੀ ਬੀਬੀ ਸੁਲੱਖਣੀ ਜੀ ਨਾਲ ਹੋਇਆ ਤਾਂ ਪਿਤਾ ਕਾਲੂ ਜੀ ਅਤੇ ਮਾਤਾ ਤ੍ਰਿਪਤਾ ਜੀ ਬਹੁਤ ਖੁਸ਼ ਸਨ। ਉਨ੍ਹਾਂ ਨੂੰ ਲਗਦਾ ਸੀ ਕਿ ਹੁਣ ਪੁੱਤਰ ਦੇ ਸੁਭਾਅ ਅਤੇ ਜੀਵਨ-ਸ਼ੈਲੀ ਵਿਚ ਜ਼ਰੂਰ ਪਰਿਵਰਤਨ ਆ ਜਾਵੇਗਾ। ਮਾਂ ਤ੍ਰਿਪਤਾ ਦੀ ਖੁਸ਼ੀ ਦਾ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ, ਜਦੋਂ ੧੪੯੪ ਵਿਚ ਉਨ੍ਹਾਂ ਦੇ ਪਹਿਲੇ ਪੋਤਰੇ (ਬਾਬਾ) ਸ੍ਰੀ ਚੰਦ ਅਤੇ ਫਿਰ ੧੪੯੬ ਵਿਚ ਦੂਜੇ ਪੋਤਰੇ ਲਖਮੀ ਦਾਸ ਦਾ ਜਨਮ ਹੋਇਆ। ਪਰ ਇਹ ਸਭ ਕੁਝ ਹੋਣ ਦੇ ਬਾਵਜੂਦ ਵੀ ਸ੍ਰੀ ਗੁਰੂ ਨਾਨਕ ਦੇਵ·ਜੀ ਦੀ ਉਪਰਾਮਤਾ ਵਿਚ ਕੋਈ ਫਰਕ ਨਾ ਪਿਆ। ਉਨ੍ਹਾਂ ਦੀ ਲਿਵ ਸਦਾ ਪ੍ਰਭੂ ਦੇ ਚਰਨਾਂ ਨਾਲ ਜੁੜੀ ਰਹਿੰਦੀ ਸੀ।

ਤੀਸਰੇ ਦਿਨ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨਦੀ 'ਚੋਂ ਬਾਹਰ ਨਿਕਲੇ ਤਾਂ ਉਨ੍ਹਾਂ ਦੇ ਚਿਹਰੇ 'ਤੇ ਇਕ ਅਗੰਮੀ ਨੂਰ ਸੀ ਤੇ ਉਨ੍ਹਾਂ ਦੇ ਹੋਠਾਂ ਤੋਂ ਇਹ ਬੋਲ ਨਿਕਲ ਰਹੇ ਸਨ 'ਨਾ ਕੋ ਹਿੰਦੂ, ਨਾ ਕੋ ਮੁਸਲਮਾਨ'। ਅਰਥਾਤ ਇਹ ਧਰਮਾਂ ਦੀਆਂ ਵੰਡੀਆਂ ਤਾਂ ਇਨਸਾਨ ਦੀਆਂ ਆਪਣੀਆਂ ਪਾਈਆਂ ਹੋਈਆਂ ਹਨ। ਚੰਗਾ ਇਨਸਾਨ ਉਹੀ ਹੈ ਜਿਸ ਦੇ ਕਰਮ ਚੰਗੇ ਹਨ ਤੇ ਜਿਸ ਦੇ ਹਿਰਦੇ ਵਿਚ ਮਨੁੱਖ ਮਾਤਰ ਲਈ ਪਿਆਰ ਅਤੇ ਸਦਭਾਵਨਾ ਦੀ ਨਦੀ ਵਗ ਰਹੀ ਹੈ। ਇਸ ਤੋਂ ਬਾਅਦ ਸ੍ਰੀ ਗੁਰੂ ਨਾਨਕ ਦੇਵ ਜੀ ਅਕਾਲ ਪੁਰਖ ਵੱਲੋਂ ਸੌਂਪੇ ਗਏ ਮਿਸ਼ਨ ਦਾ ਪ੍ਰਚਾਰ ਕਰਨ ਅਤੇ ਤੜਫ਼ ਰਹੀ ਲੋਕਾਈ ਦੀ ਪੀੜਾ ਨੂੰ ਦੂਰ ਕਰਨ ਤੇ ਅਮਨ ਸ਼ਾਂਤੀ ਦਾ ਸੁਨੇਹਾ ਦੇਣ ਲਈ ਸੰਸਾਰ ਦੀ ਯਾਤਰਾ ਲਈ ਚੱਲ ਪਏ। ਭਾਈ ਗੁਰਦਾਸ ਜੀ ਨੇ ਇਸ ਸਾਰੀ ਘਟਨਾ ਨੂੰ ਬਿਆਨ ਕਰਦਿਆਂ ਲਿਖਿਆ ਹੈ:

*ਬਾਬਾ ਪੈਧਾ ਸਚਿ ਖੰਡਿ ਨਉ ਨਿਧਿ ਨਾਮੁ ਗਰੀਬੀ ਪਾਈ।*
*ਬਾਬਾ ਦੇਖੈ ਧਿਆਨੁ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ।*
*ਬਾਝੁ ਗੁਰੂ ਗੁਬਾਰੁ ਹੈ, ਹੈ ਹੈ ਕਰਦੀ ਸੁਣੀ ਲੁਕਾਈ।*
*ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ।*
*ਚੜ੍ਹਿਆ ਸੋਧਣਿ ਧਰਤਿ ਲੁਕਾਈ॥* (ਵਾਰ ੧:੨੪)

ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਤਲਵੰਡੀ ਤੋਂ ਉਦਾਸੀਆਂ ਲਈ ਚੱਲੇ ਤਾਂ ਪਿਤਾ ਮਹਿਤਾ ਕਾਲੂ ਜੀ, ਮਾਤਾ ਤ੍ਰਿਪਤਾ ਜੀ, ਮਾਤਾ ਸੁਲੱਖਣੀ ਜੀ, ਦੋ ਮਾਸੂਮ ਬੱਚੇ (ਸ੍ਰੀ

ਚੰਦ ਤੇ ਲਖਮੀ ਦਾਸ), ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਹੁਰਾ ਪਰਵਾਰ, ਭੈਣ ਨਾਨਕੀ, ਭਾਈ ਜੈ ਰਾਮ, ਚਾਚਾ ਲਾਲੂ ਤੇ ਨਗਰ ਦੇ ਲੋਕ ਬਹੁਤ ਉਦਾਸ ਸਨ। ਉਨ੍ਹਾਂ ਦਿਨਾਂ ਵਿਚ ਸੁਖ-ਸੁਨੇਹਾ ਲੈਣ ਦੇ ਵੀ ਕੋਈ ਸਾਧਨ ਨਹੀ ਸਨ। ਨਾ ਡਾਕ ਦਾ ਪ੍ਰਬੰਧ, ਨਾ ਆਵਾਜਾਈ ਦੇ ਵਸੀਲੇ ਤੇ ਨਾ ਹੀ ਦੂਰ ਪਰੇ ਉਜਾੜਾਂ ਵਿਚ ਕੁਝ ਖਾਣ ਪੀਣ ਜਾਂ ਠਹਿਰਨ ਦਾ ਪ੍ਰਬੰਧ। ਇਹ ਬੜੀ ਸਖਤ ਘਾਲਣਾ ਸੀ, ਜਿਸ ਰਾਹ 'ਤੇ ਸੰਸਾਰ ਦੇ ਭਲੇ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਚੱਲ ਪਏ ਸਨ। ਭਾਈ ਮਰਦਾਨਾ ਜੀ ਉਨ੍ਹਾਂ ਦੇ ਨਾਲ ਸਨ ਜਿਸ ਨੇ ਆਪਣਾ ਆਪ ਪੂਰਨ ਤੌਰ 'ਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਮਰਪਿਤ ਕਰ ਦਿੱਤਾ ਸੀ। ਕਈ ਇਤਿਹਾਸਕਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ ਨੂੰ ਸੁਲਤਾਨਪੁਰ ਲੋਧੀ ਤੋਂ ਸ਼ੁਰੂ ਹੋਇਆ ਲਿਖਦੇ ਹਨ ਤੇ ਕਈ ਤਲਵੰਡੀ ਤੋਂ। ਇਕ ਇਤਿਹਾਸਕਾਰ ਲਿਖਦਾ ਹੈ ਕਿ ਭਾਈ ਮੂਲਚੰਦ ਨੇ ਦੌਲਤ ਖਾਂ ਨੂੰ ਬੇਨਤੀ ਕੀਤੀ ਕਿ ਉਹ ਕਿਸੇ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਉਦਾਸੀਆਂ 'ਤੇ ਜਾਣ ਤੋਂ ਰੋਕ ਲਵੇ ਪਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦ੍ਰਿੜ੍ਹ ਸੰਕਲਪ ਅੱਗੇ ਨਵਾਬ ਦੌਲਤ ਖਾਂ ਵੀ ਕੁਝ ਨਾ ਕਰ ਸਕਿਆ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਹਿਲੀ ਉਦਾਸੀ ਦਾ ਸਮਾਂ ਬਹੁਤ ਲੰਮਾ ਸੀ। ਉਨ੍ਹਾਂ ਪੰਜਾਬ ਦੇ ਕਈ ਨਗਰਾਂ, ਪੂਰਬੀ ਤੇ ਦੱਖਣੀ ਭਾਰਤ ਦੇ ਕਈ ਪ੍ਰਾਂਤਾਂ ਅਤੇ ਧਾਰਮਿਕ ਅਸਥਾਨਾਂ ਦੀ ਯਾਤਰਾ ਕੀਤੀ ਅਤੇ ਲੋਕਾਂ ਨੂੰ ਨਾਮ ਜਪਣ, ਕਿਰਤ ਕਰਨ ਅਤੇ ਵੰਡ ਛਕਣ ਦਾ ਉਪਦੇਸ਼ ਦਿੱਤਾ। ਇਕ ਰੱਬ ਦੀ ਬੰਦਗੀ, ਜਾਤ-ਪਾਤ ਰਹਿਤ ਸਮਾਜ ਦਾ ਕ੍ਰਾਂਤੀਕਾਰੀ ਸੁਨੇਹਾ ਤੇ ਇਸਤਰੀ ਜਾਤੀ ਪ੍ਰਤੀ ਆਦਰ ਅਤੇ ਸਤਿਕਾਰ ਰੱਖਣ ਦੇ ਵਿਚਾਰਾਂ ਨੂੰ ਅਜਿਹੇ ਸਮੇਂ ਪ੍ਰਚਾਰਿਆ ਜਦੋਂ ਇਸਤਰੀਆਂ ਨੂੰ ਘਰ ਦੀ ਚਾਰਦੀਵਾਰੀ 'ਚੋਂ ਵੀ ਬਾਹਰ ਜਾਣ ਦੀ ਆਗਿਆ ਨਹੀਂ ਸੀ ਹੁੰਦੀ ਅਤੇ ਸਮਾਜ ਵਿਚ ਉਸ ਦਾ ਦਰਜਾ ਪੈਰ ਦੀ ਜੁੱਤੀ ਤੋਂ ਵੱਧ ਕੁਝ ਨਹੀਂ ਸੀ ਸਮਝਿਆ ਜਾਂਦਾ। ਅੱਜ ਵੀ ਅਸੀਂ ਇਸਤਰੀ ਜਾਤੀ ਨੂੰ ਬਰਾਬਰ ਦੇ ਅਧਿਕਾਰ ਦੇਣ ਵਿਚ ਉਤਨੇ ਸਫਲ ਨਹੀਂ ਹੋ ਸਕੇ ਜਿਹੋ ਜਿਹੀ ਕਲਪਨਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੀਤੀ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ੧੨ ਸਾਲ ਮਗਰੋਂ ਵਾਪਸ ਤਲਵੰਡੀ ਪਰਤੇ ਸਨ। ਉਨ੍ਹਾਂ ਨੇ ਆਪਣਾ ਉਤਾਰਾ ਪਿੰਡ ਦੇ ਬਾਹਰ ਕਿਸੇ ਸੰਘਣੀ ਛਾਂ ਵਾਲੀ ਥਾਂ 'ਤੇ ਕੀਤਾ। ਭਾਈ ਮਰਦਾਨਾ ਜੀ ਨੇ ਕਿਹਾ, 'ਪਾਤਸ਼ਾਹ ਜੇ ਆਗਿਆ ਹੋਵੇ ਤਾਂ ਮੈਂ ਘਰੋਂ ਹੋ ਆਵਾਂ। ਵੇਖ ਆਵਾਂ ਕਿ ਸਾਡਾ ਪਰਵਾਰ ਕਿਵੇਂ ਰਹਿ ਰਿਹਾ ਹੈ। ਗੁਰੂ ਜੀ ਨੇ ਮਰਦਾਨਾ ਜੀ ਨੂੰ ਆਗਿਆ ਦਿੰਦੇ ਹੋਏ ਕਿਹਾ ਕਿ, 'ਘਰ ਜਾ ਕੇ ਸਾਡੇ ਬਾਰੇ ਕੁਝ ਨਾ ਕਹੀਂ।' ਜਦੋਂ ਭਾਈ ਮਰਦਾਨਾ ਜੀ ਕਾਲੂ ਜੀ ਦੇ ਘਰ ਪਹੁੰਚੇ ਤਾਂ ਮਾਂ ਤ੍ਰਿਪਤਾ ਭਾਈ ਮਰਦਾਨਾ ਜੀ ਨੂੰ ਗਲਵਕੜੀ ਵਿਚ ਲੈ ਕੇ ਮਿਲੀ ਤੇ ਪੁੱਤਰ ਨਾਨਕ ਬਾਰੇ ਪੁੱਛਿਆ। ਭਾਈ ਮਰਦਾਨਾ ਜੀ ਕਹਿਣ ਲੱਗੇ ਕਿ ਸੁਲਤਾਨਪੁਰ ਤਕ ਤਾਂ ਮੈਂ ਬਾਬੇ ਦੇ ਨਾਲ ਸਾਂ ਉਸ ਤੋਂ ਬਾਅਦ

ਮੈਨੂੰ ਕੁਝ ਪਤਾ ਨਹੀਂ। ਇਹ ਕਹਿ ਕੇ ਮਰਦਾਨਾ ਜੀ ਉੱਥੋਂ ਚੱਲ ਪਏ। ਮਾਤਾ ਤ੍ਰਿਪਤਾ ਜੀ ਜਿਨ੍ਹਾਂ ਨੂੰ ਆਪਣੇ ਨਿਰੰਕਾਰੀ ਪੁੱਤਰ ਨਾਨਕ ਦੀ ਖੁਸ਼ਬੂ ਤਲਵੰਡੀ ਦੇ ਕਣ-ਕਣ ਵਿਚ ਫੈਲੀ ਮਹਿਸੂਸ ਹੋ ਰਹੀ ਸੀ, ਉਹ ਮਿਠਾਈ ਤੇ ਕੁਝ ਹੋਰ ਵਸਤਾਂ ਲੈ ਕੇ ਮਰਦਾਨਾ ਜੀ ਦੇ ਪਿੱਛੇ-ਪਿੱਛੇ ਹੀ ਚੱਲ ਪਏ। ਜਿਸ ਮਮਤਾ ਭਰੀ ਸਿਖਰ ਨਾਲ ਮਾਤਾ ਤ੍ਰਿਪਤਾ ਜੀ ਆਪਣੇ ਪੁੱਤਰ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮਿਲੇ ਉਸ ਦਾ ਜ਼ਿਕਰ ਪੁਰਾਤਨ ਜਨਮਸਾਖੀ ਦੇ ਕਰਤਾ ਨੇ ਇਨ੍ਹਾਂ ਸ਼ਬਦਾਂ ਰਾਹੀਂ ਕੀਤਾ ਹੈ, 'ਤਾਂ ਮਾਤਾ ਲੱਗੀ ਬੈਰਾਗੁ ਕਰਣਿ। ਸਿਰ ਚੁਮਿਉਸ ਆਖਿਉਸੁ 'ਹਉ ਵਾਰੀ ਬੇਟਾ ਹਉਂ ਤੁਧੁ ਵਿਟਹੁ ਵਾਰੀ, ਤੇਰੇ ਨਾਉ ਵਿਟਹੁ ਵਾਰੀ। ਤੇਰੇ ਦਰਸਨੁ ਵਿਟਹੁ ਵਾਰੀ, ਜਿਥੇ ਤੂੰ ਫਿਰਦਾ ਹੈ ਤਿਸੁ ਥਾਉ ਵਿਟਹੁ ਵਾਰੀ, ਤੁਧੁ ਨਿਹਾਲੁ ਕੀਤਾ, ਮੈਨੂੰ ਆਪਣਾ ਮੂੰਹ ਵਿਖਾਇਉਂ'।

ਜਦੋਂ ਮਾਤਾ ਤ੍ਰਿਪਤਾ ਜੀ ਮਰਦਾਨਾ ਜੀ ਦੇ ਪਿੱਛੇ-ਪਿੱਛੇ ਤੁਰੇ ਆ ਰਹੇ ਸਨ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੇਖ ਲਿਆ ਸੀ ਕਿ ਸਤਿਕਾਰਯੋਗ ਮਾਤਾ ਜੀ ਨਾਲ ਹੀ ਆ ਰਹੇ ਹਨ। ਉਹ ਅੱਗੇ ਹੋਏ ਤੇ ਮਾਤਾ ਦੇ ਚਰਨਾਂ ਨੂੰ ਛੂਹ ਕੇ ਪ੍ਰਣਾਮ ਕੀਤਾ। ਮਾਤਾ ਜੀ ਨੇ ਘਰੋਂ ਲਿਆਂਦੇ ਪਦਾਰਥ ਪੁੱਤਰ ਨਾਨਕ ਨੂੰ ਖੁਆਣੇ ਚਾਹੇ ਪਰ ਗੁਰੂ ਜੀ ਨੇ ਕਿਹਾ, 'ਮਾਤਾ ਹੁਣ ਇਨ੍ਹਾਂ ਪਦਾਰਥਾਂ ਦੀ ਲੋੜ ਨਹੀਂ'।

ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਵੀ ਉਦਾਸੀਆਂ ਤੋਂ ਮੁੜਦੇ ਉਹ ਸੁਲਤਾਨਪੁਰ ਲੋਧੀ ਭੈਣ ਨਾਨਕੀ ਕੋਲ ਅਤੇ ਤਲਵੰਡੀ ਆਪਣੇ ਮਾਤਾ-ਪਿਤਾ ਨੂੰ ਮਿਲਣ ਜ਼ਰੂਰ ਜਾਂਦੇ। ਗੁਰੂ ਪਤਨੀ (ਮਾਤਾ) ਸੁਲੱਖਣੀ ਵੀ ਗੁਰੂ ਪਤੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਰਤ ਆਉਣ ਦਾ ਇੰਤਜ਼ਾਰ ਕਰਦੀ ਰਹਿੰਦੀ ਤੇ ਉਨ੍ਹਾਂ ਦੇ ਆਉਣ ਨਾਲ ਗਦ-ਗਦ ਹੋ ਜਾਂਦੀ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ-ਕਾਲ ਵਿਚ ਹੀ ਸਿੱਖ ਧਰਮ ਦੇ ਪ੍ਰਚਾਰ ਦਾ ਪਹਿਲਾ ਕੇਂਦਰ ਸਥਾਪਿਤ ਕਰ ਦਿੱਤਾ ਸੀ ਜਿਸ ਨੂੰ ਉਨ੍ਹਾਂ ਨੇ ਕਰਤਾਰਪੁਰ ਦਾ ਨਾਂ ਦਿੱਤਾ। ਇਹ ਨਗਰ ਲਾਹੌਰ ਦੇ ਨੇੜੇ ਦਰਿਆ ਰਾਵੀ ਦੇ ਸੱਜੇ ਪਾਸੇ ਵਸਾਇਆ ਗਿਆ ਸੀ। ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿਚ ਇਹ ਨਗਰ ਵਸਾਏ ਜਾਣ ਦਾ ਸੰਮਤ ੧੫੬੧ ਦਿੱਤਾ ਹੈ। ਆਪਣੀਆਂ ਚਾਰੋਂ ਉਦਾਸੀਆਂ ਤੋਂ ਬਾਅਦ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੇ ਵਸਾਏ ਹੋਏ ਨਵੇਂ ਨਗਰ ਵਿਚ ਹੀ ਟਿਕ ਗਏ ਸਨ। ਉਨ੍ਹਾਂ ਨੇ ਤਲਵੰਡੀ ਤੋਂ ਆਪਣੇ ਬਜ਼ੁਰਗ ਮਾਤਾ ਪਿਤਾ ਨੂੰ ਵੀ ਕਰਤਾਰਪੁਰ ਹੀ ਲੈ ਆਂਦਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇੱਥੇ ਟਿਕ ਜਾਣ ਕਾਰਨ ਲੋਕ ਦੂਰ-ਦੂਰ ਤੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਨ ਅਤੇ ਉਨ੍ਹਾਂ ਦੇ ਵਿਚਾਰ ਸੁਣਨ ਲਈ ਇੱਥੇ ਆਉਣੇ ਸ਼ੁਰੂ ਹੋ ਗਏ। ਭਾਈ ਲਹਿਣਾ ਜੀ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਨ ਮਗਰੋਂ ਕਰਤਾਰਪੁਰ ਹੀ ਟਿਕ ਗਏ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਹੁਤ ਸਾਰੇ ਸ਼ਰਧਾਲੂਆਂ ਨੇ ਇੱਥੇ ਹੀ ਆਪਣੇ ਪੱਕੇ ਮਕਾਨ ਬਣਾ ਕੇ ਰਹਿਣਾ ਸ਼ੁਰੂ

ਕਰ ਦਿੱਤਾ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀਆਂ ਉਦਾਸੀਆਂ ਤੋਂ ਬਾਅਦ ਪੱਕੇ ਤੌਰ 'ਤੇ ਕਰਤਾਰਪੁਰ ਆ ਕੇ ਟਿਕ ਗਏ ਹਨ। ਕਰਤਾਰਪੁਰ ਸਾਹਿਬ ਰਹਿੰਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖ ਧਰਮ ਦੀ ਮਰਯਾਦਾ ਦੀ ਰੂਪ-ਰੇਖਾ ਤਿਆਰ ਕੀਤੀ, ਉਸ ਨੂੰ ਮਜਬੂਤ ਕੀਤਾ, ਕਾਫ਼ੀ ਸਾਰੀ ਬਾਣੀ ਉਚਾਰ ਕੇ ਸਿੱਖ ਸੰਗਤਾਂ ਨੂੰ ਪਾਰਬ੍ਰਹਮ ਦੇ ਨਾਲ ਜੋੜਿਆ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਰਤਾਰਪੁਰ ਨਿਵਾਸ ਸਮੇਂ ਜੋ ਮਰਯਾਦਾ ਪ੍ਰਚਲਿਤ ਹੋਈ, ਉਸ ਬਾਰੇ ਸੰਖੇਪ ਵਿਚ ਭਾਈ ਗੁਰਦਾਸ ਜੀ ਲਿਖਦੇ ਹਨ:

*ਫਿਰਿ ਬਾਬਾ ਆਇਆ ਕਰਤਾਰਪੁਰਿ ਭੇਖੁ ਉਦਾਸੀ ਸਗਲ ਉਤਾਰਾ।*
*ਪਹਿਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ।*
*. . .ਬਾਣੀ ਮੁਖਹੁ ਉਚਾਰੀਐ ਹੁਇ ਰੁਸਨਾਈ ਮਿਟੈ ਅੰਧਾਰਾ।*
*ਗਿਆਨੁ ਗੋਸਟਿ ਚਰਚਾ ਸਦਾ ਅਨਹਦਿ ਸਬਦਿ ਉਠੇ ਧੁਨਕਾਰਾ।*
*ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ।*
*ਗੁਰਮੁਖਿ ਭਾਰਿ ਅਥਰਬਣਿ ਤਾਰਾ॥* *(ਵਾਰ ੧:੩੮)*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਾਤਾ ਪਿਤਾ ਜੀ ਕਾਫ਼ੀ ਬਿਰਧ ਹੋ ਚੁੱਕੇ ਸਨ। ਸੰਨ ੧੫੨੨ ਈ: ਵਿਚ ਪਹਿਲਾਂ ਮਹਿਤਾ ਕਾਲੂ ਜੀ ਤੇ ਫਿਰ ਤਿੰਨ ਦਿਨ ਮਗਰੋਂ ਮਾਤਾ ਤ੍ਰਿਪਤਾ ਜੀ ਵੀ ਅਕਾਲ ਚਲਾਣਾ ਕਰ ਗਏ। ਉਨ੍ਹਾਂ ਦੀਆਂ ਆਖਰੀ ਰਸਮਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਹੱਥੀਂ ਕੀਤੀਆਂ। ਸੂਰਜ ਪ੍ਰਕਾਸ਼ ਵਿਚ ਮਹਾਂਕਵੀ ਭਾਈ ਸੰਤੋਖ ਸਿੰਘ ਨੇ ਮਾਤਾ ਤ੍ਰਿਪਤਾ ਜੀ ਦਾ ਚਲਾਣਾ ਤਲਵੰਡੀ ਵਿਖੇ ਹੋਇਆ ਲਿਖਿਆ ਹੈ।

ਮਾਤਾ ਤ੍ਰਿਪਤਾ ਜੀ ਆਪਣੇ ਯੁੱਗ ਦੀ ਇਕ ਮਹਾਨ ਇਸਤਰੀ ਸੀ। ਇਹ ਉਹ ਸੁਭਾਗੀ ਮਾਤਾ ਸੀ ਜਿਸ ਨੇ ਜਗਤ-ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਜਨਮ ਦਿੱਤਾ ਅਤੇ ਆਪਣੀ ਗੋਦੀ ਵਿਚ ਖਿਡਾਇਆ ਸੀ। ਸੋਹਣੇ ਨੈਣ-ਨਕਸ਼ ਤੇ ਕੋਮਲ ਬਚਨੀ ਮਾਤਾ ਤ੍ਰਿਪਤਾ ਜੀ ਮਮਤਾ ਦੀ ਮੂਰਤ ਸਨ ਜਿਸ ਦੇ ਰੋਮ-ਰੋਮ 'ਚੋਂ ਆਪਣੇ ਪੁੱਤਰ ਨਾਨਕ ਲਈ ਪਿਆਰ ਦੀ ਲਹਿਰ ਨਿਰੰਤਰ ਵਗਦੀ ਰਹਿੰਦੀ ਸੀ। ਉਨ੍ਹਾਂ ਦੇ ਅਸੀਸਾਂ ਭਰੇ ਬੋਲ ਤਪਦੇ ਹਿਰਦਿਆਂ ਨੂੰ ਠੰਡ ਪਾਉਂਦੇ ਸਨ। ਇਕ ਸੁਚੱਜੀ ਗ੍ਰਹਿਣੀ, ਕੋਮਲ ਸੁਭਾਅ ਵਾਲੀ ਪਤਨੀ, ਆਪਣੇ ਭਰਾ (ਕ੍ਰਿਸ਼ਨ ਅਤੇ ਭੈਣ ਲੱਖੋ) ਨੂੰ ਰਜਵਾਂ ਪਿਆਰ ਦੇਣ ਵਾਲੀ ਭੈਣ, ਆਪਣੀ ਨੂੰਹ ਸੁਲੱਖਣੀ ਲਈ ਮਾਂਵਾਂ ਵਰਗੀ ਸੱਸ, ਆਪਣੇ ਪੋਤਰਿਆਂ ਲਈ ਪਿਆਰੀ ਦਾਦੀ ਅਤੇ ਆਪਣੇ ਪੁੱਤਰ ਨਾਨਕ, ਅਤੇ ਧੀ ਨਾਨਕੀ ਲਈ ਪਿਆਰ ਦਾ ਵਗਦਾ ਚਸ਼ਮਾ ਸੀ ਜਿਸ ਨੇ ਕਦੇ ਵੀ ਕਿਸੇ ਗੱਲ ਲਈ ਪੁੱਤਰ ਨਾਨਕ ਨੂੰ ਝਿੜਕਿਆ, ਵਰਜਿਆ ਜਾਂ ਟੋਕਿਆ ਨਹੀਂ ਸੀ। ਉਹ ਸਮਝਦੀ ਸੀ ਕਿ ਨਾਨਕ ਜੋ ਕਰ ਰਿਹਾ ਹੈ ਉਹ ਮਨੁੱਖਤਾ ਦੇ ਭਲੇ ਲਈ ਕਰ ਰਿਹਾ ਹੈ। ■

# ਰਾਇ ਬੁਲਾਰ ਨੂੰ ਯਾਦ ਕਰਦਿਆਂ ...

*– ਸ. ਬਲਬੀਰ ਸਿੰਘ ਐਮ. ਏ.**

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਸਮੇਂ 'ਰਾਇ ਭੋਇ ਦੀ ਤਲਵੰਡੀ' ਹੁਣ 'ਸ੍ਰੀ ਨਨਕਾਣਾ ਸਾਹਿਬ' (ਪਾਕਿਸਤਾਨ) ਦਾ ਮੁਖੀ ਤੇ ਇਲਾਕੇ ਦਾ ਚੌਧਰੀ 'ਰਾਇ ਬੁਲਾਰ' ਸੀ ਜੋ ਰਾਇ ਭੋਇ ਦਾ ਇਕੱਲਾ-ਇਕੱਲਾ ਪੁੱਤਰ ਤੇ ਨਵਾਬ ਦੌਲਤ ਖਾਂ ਲੋਧੀ ਸੁਲਤਾਨਪੁਰ ਵਾਲੇ ਦਾ ਦੋਹਤਰਾ ਸੀ। ਚੰਗੀ ਚੋਖੀ ਜ਼ਮੀਨ ਦਾ ਮਾਲਕ ਹੋਣ ਕਰਕੇ, ਰਾਇ ਬੁਲਾਰ ਨੇ ਖੇਤੀਬਾੜੀ ਦੇ ਪ੍ਰਬੰਧ ਲਈ ਮਹਿਤਾ ਕਾਲੂ ਜੀ ਨੂੰ ਪਟਵਾਰੀ ਰੱਖਿਆ ਹੋਇਆ ਸੀ, ਜਿਨ੍ਹਾਂ ਦੇ ਪੁੱਤਰ ਸਨ ਜਗਤ-ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ।

ਰਾਇ ਬੁਲਾਰ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੱਗਭਗ ਪੰਝੀ-ਤੀਹ ਸਾਲ ਵੱਡਾ ਸੀ। ਉਸ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਬਚਪਨ ਵੇਖਿਆ ਸੀ। ਭਲੀ ਸੂਰਤ ਤੇ ਮਿੱਠੇ ਸੁਭਾਅ ਦੀ ਮਹਿਕ ਚਾਰੇ ਪਾਸੇ ਪਸਰਦੀ ਵੇਖੀ ਸੀ।

ਰਾਇ ਬੁਲਾਰ ਨੂੰ ਪੱਕਾ ਵਿਸ਼ਵਾਸ ਸੀ ਕਿ ਮਹਿਤਾ ਕਾਲੂ ਜੀ ਦਾ ਪੁੱਤਰ ਸ੍ਰੀ ਗੁਰੂ ਨਾਨਕ ਦੇਵ ਜੀ ਕੋਈ ਸਧਾਰਨ ਬਾਲਕ ਨਹੀਂ। ਇਕ ਦਿਨ ਰਾਇ ਬੁਲਾਰ ਜਦੋਂ ਖੇਤਾਂ ਵੱਲੋਂ ਆਏ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਵੀਹ ਰੁਪਏ ਬਰਬਾਦ ਕਰਨ ਬਦਲੇ ਪਿਤਾ ਕਾਲੂ ਜੀ ਵੱਲੋਂ ਮਾਰੇ ਥੱਪੜ ਸੁਣੇ ਤਾਂ ਉਸੇ ਵੇਲੇ ਨੌਕਰ ਨੂੰ ਕਿਹਾ ਕਿ ਜਿੱਥੇ ਵੀ ਹੋਣ, ਮਹਿਤਾ ਕਾਲੂ ਜੀ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਫੌਰਨ ਸੱਦ ਕੇ ਲਿਆਉਣ।

ਦੋਵਾਂ ਦੇ ਆਉਣ 'ਤੇ ਰਾਇ ਬੁਲਾਰ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਵੱਲ ਇਸ਼ਾਰਾ ਕਰਦਿਆਂ ਕਿਹਾ, "ਮਹਿਤਾ ਕਾਲੂ ਜੀ, ਇਸ ਫਰਿਸ਼ਤੇ ਉੱਤੇ ਜ਼ੁਲਮ ਕਿਉਂ ਕੀਤਾ? ਉਹ ਵੀ ਕੇਵਲ ਵੀਹ ਰੁਪਏ ਬਦਲੇ। ਮੈਥੋਂ ਲੈ ਲਵੋ ਵੀਹ ਰੁਪਏ। ਹੋਰ ਵੀ ਜਿਨ੍ਹਾਂ ਨੁਕਸਾਨ ਤੁਹਾਡਾ ਕਰੇ, ਮੈਥੋਂ ਪੂਰਾ ਕਰ ਲਿਆ ਕਰੋ।"

ਸਮਾਂ ਆਪਣੀ ਚਾਲ ਚੱਲਦਾ ਗਿਆ। ਸ੍ਰੀ ਗੁਰੂ ਨਾਨਕ ਦੇਵ ਜੀ ਜਵਾਨ ਹੋ ਗਏ, ਵਿਆਹ ਹੋ ਗਿਆ। ਦੋ ਪੁੱਤਰਾਂ ਦੀ ਦਾਤ ਵੀ ਪ੍ਰਾਪਤ ਹੋਈ। ਨਵਾਬ ਦੌਲਤ ਖਾਂ ਦੇ ਮੋਦੀਖਾਨੇ ਵਿਚ ਕੁਝ ਸਮਾਂ ਨੌਕਰੀ ਕੀਤੀ। ਫਿਰ ਅਕਾਲ ਪੁਰਖ ਵੱਲੋਂ ਲਗਾਈ ਗਈ ਜਿੰਮੇਵਾਰੀ (ਜਗਤ ਦਾ ਉਧਾਰ ਕਰਨ ਲਈ) ਨੂੰ ਪੂਰਾ ਕਰਨ ਲਈ, ਸੱਚ ਦਾ ਉਪਦੇਸ਼ ਦੇਣ ਤੇ ਦੁਖੀਆਂ ਦੇ ਦੁੱਖ-ਦਰਦ ਨੂੰ ਦੂਰ ਕਰਨ ਲਈ ਭ੍ਰਮਣ ਕਰਨਾ ਸ਼ੁਰੂ ਕਰ ਦਿੱਤਾ।

**੨੯- ਜੁਝਾਰ ਸਿੰਘ ਐਵੀਨਿਊ, ਗਲੀ ਨੰ-੮, ਗੁਮਟਾਲਾ ਲਿੰਕ ਰੋਡ, ਸ੍ਰੀ ਅੰਮ੍ਰਿਤਸਰ-੧੪੩੦੦੮*

ਕਈ ਸਾਲਾਂ ਪਿੱਛੋਂ, ਜਦੋਂ ਭਾਈ ਮਰਦਾਨਾ ਜੀ ਆਪਣੇ ਪਰਵਾਰ ਨੂੰ ਮਿਲਣ ਲਈ ਤਲਵੰਡੀ ਆਏ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਰਵਾਰ ਨੂੰ ਵੀ ਮਿਲੇ ਤੇ ਸਾਰੀ ਸੁਖ ਅਨੰਦ ਦੱਸੀ। ਰਾਇ ਬੁਲਾਰ ਜੀ ਨੂੰ ਵੀ ਭਾਈ ਮਰਦਾਨਾ ਜੀ ਦੇ ਆਉਣ ਦੀ ਖ਼ਬਰ ਮਿਲੀ ਤਾਂ ਉਨ੍ਹਾਂ ਨੇ ਭਾਈ ਮਰਦਾਨਾ ਜੀ ਨੂੰ ਬੁਲਾਵਾ ਭੇਜਿਆ। ਭਾਈ ਮਰਦਾਨਾ ਜੀ ਨੇ ਆ ਕੇ ਸਲਾਮ ਕੀਤੀ। ਰਾਇ ਬੁਲਾਰ ਨੇ ਕਿਹਾ, "ਮਰਦਾਨਿਆ! ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਬਾਤਾਂ ਆਖ" ਮਰਦਾਨਾ ਬੋਲਿਆ, "ਜੀ ਗੁਰੂ ਨਾਨਕ ਪਾਤਸ਼ਾਹਾਂ ਦਾ ਪਾਤਸ਼ਾਹ ਹੈ, ਪੀਰਾਂ ਦਾ ਪੀਰ ਹੈ। ਉਸ ਦੇ ਤੁੱਲ ਕੋਈ ਹੋਰ ਨਹੀਂ। ਖੁਦਾਇ ਨੇ ਉਸ ਨੂੰ ਵੱਡਾ ਮਰਤਬਾ ਦਿੱਤਾ ਹੈ।" ਸਭ ਪਾਸੇ ਜੈ ਜੈ ਕਾਰ ਹੋ ਰਹੀ ਹੈ। ਰਾਇ ਬੁਲਾਰ ਨੇ ਕਿਹਾ, "ਮਰਦਾਨਿਆ ਅਸੀਂ ਹੁਣ ਬਿਰਧ ਹੋ ਗਏ ਹਾਂ। ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮਿਲਣ ਲਈ ਦਿਲ ਕਰਦਾ ਹੈ। ਕਿਤੇ, ਇੱਥੇ ਲਿਆਵੇਂ ਤਾਂ ਦੀਦਾਰ ਕਰ ਲਈਏ।"

ਭਾਈ ਮਰਦਾਨਾ ਜੀ ਗੁਰੂ ਜੀ ਨੂੰ ਬਲਾਉਣ ਲਈ ਐਮਨਾਬਾਦ ਵੱਲ ਤੁਰ ਪਏ। ਜਾ ਕੇ ਪਿੰਡ ਚੱਲਣ ਲਈ ਬੇਨਤੀ ਕੀਤੀ। ਭਾਈ ਮਰਦਾਨਾ ਜੀ ਨੇ ਕਿਹਾ, "ਬਾਬਾ ਜੀ ਰਾਇ ਬੁਲਾਰ ਬਹੁਤ ਯਾਦ ਕਰਦੇ ਸਨ ਮੈਨੂੰ ਉਨ੍ਹਾਂ ਨੇ ਹੀ ਘੱਲਿਆ ਹੈ। ਦੀਦਾਰ ਲਈ ਅਰਜ਼ ਗੁਜਾਰੀ ਹੈ।" ਗੁਰੂ ਜੀ ਚੁੱਪ ਕਰ ਗਏ ਤੇ ਫਿਰ ਕਿਹਾ, "ਠੀਕ ਹੈ-ਚਲਦੇ ਹਾਂ।"

ਗੁਰੂ ਜੀ ਤਲਵੰਡੀ ਆ ਗਏ। ਆਪਣੇ ਘਰ ਨਹੀਂ ਗਏ। ਸਿੱਧਾ ਰਾਇ ਬੁਲਾਰ ਦੀ ਹਵੇਲੀ ਪੁੱਜੇ। ਰਾਇ ਬੁਲਾਰ ਮੰਜੀ ਉੱਪਰ ਬੈਠਾ ਹੋਇਆ ਸੀ। ਗੁਰੂ ਜੀ ਨੂੰ ਵੇਖਦਿਆਂ ਮੰਜੀ ਤੋਂ ਉੱਠਣ ਦਾ ਯਤਨ ਕੀਤਾ ਪਰ ਉਮਰ ਵਡੇਰੀ ਹੋਣ ਕਰਕੇ ਉੱਠਿਆ ਨਾ ਗਿਆ। ਗੁਰੂ ਜੀ ਤੇਜ਼-ਕਦਮੀ ਚੱਲ ਕੇ ਅੱਗੇ ਆਏ ਤੇ ਰਾਇ ਬੁਲਾਰ ਦੇ ਗੋਡਿਆਂ ਉੱਪਰ ਦੋਵੇਂ ਹੱਥ ਜੋੜ, ਝੁਕੇ ਰਾਇ ਬੁਲਾਰ ਨੇ ਕਿਹਾ, "ਬਾਬਾ ਵੱਡਾ ਜ਼ੁਲਮ ਕੀਤੋ ਈ ਮੈਂ ਉੱਪਰ। ਤੁਸਾਂ ਨੂੰ ਸੱਦਿਆ ਸੀ ਤੇਰੇ ਕਦਮ ਚੁੰਮਾਂ।

ਗੁਰੂ ਜੀ ਨੇ ਫੁਰਮਾਇਆ, "ਰਾਇ ਜੀ ਤੁਸੀਂ ਵੱਡੇ ਹੋ, ਸਾਨੂੰ ਆਪ ਦਾ ਸਤਿਕਾਰ ਕਰਨਾ ਬਣਦਾ ਹੈ", ਰਾਇ ਬੁਲਾਰ ਨੇ ਕਿਹਾ, "ਰੀਝ ਤਾਂ ਪੂਰੀ ਹੋਵੇ ਬਾਬਾ, ਜੇ ਮੱਥਾ ਕਦਮਾਂ ਉੱਪਰ ਰੱਖਣ ਦੀ ਇਜਾਜ਼ਤ ਮਿਲੇ। ਰਾਇ ਬੁਲਾਰ ਬਹੁਤ ਅਧੀਨ ਹੋਇਆ ਤਾਂ ਗੁਰੂ ਜੀ ਦੀ ਆਗਿਆ ਨਾਲ ਸਿਰ ਕਦਮਾਂ ਉੱਪਰ ਰੱਖਿਆ ਅਤੇ ਬਹੁਤ ਵਿਗਸਿਆ। ਗੁਰੂ ਜੀ ਨੇ ਅਸੀਸਾਂ ਦਿੱਤੀਆਂ। ਫਿਰ ਰਾਇ ਬੁਲਾਰ ਨੇ ਕਿਹਾ, "ਬਾਬਾ ਜੀ, ਕੀ ਛਕੋਗੇ?" ਬਾਬਾ ਜੀ ਨੇ ਕਿਹਾ, " ਜੋ ਕਰਤਾਰ ਭੇਜਦਾ ਹੈ ਛਕ ਲੈਂਦੇ ਹਾਂ।" ਰਾਇ ਬੁਲਾਰ ਨੇ ਰਸੋਈਏ ਨੂੰ ਕਿਹਾ, "ਪਹਿਲਾਂ ਮਿੱਠਾ

ਬਣਾਉ, ਸਲੂਣਾ ਬਾਅਦ ਵਿਚ ਛਕਾਂਗੇ।" ਥੋੜੇ ਸਮੇਂ ਪਿੱਛੋਂ ਗੁਰੂ ਜੀ ਦੇ ਮਾਤਾ-ਪਿਤਾ ਵੀ ਪੁੱਤਰ ਨੂੰ ਮਿਲਣ ਲਈ ਹਵੇਲੀ ਆ ਗਏ। ਗੁਰੂ ਜੀ ਨੇ ਬੜੇ ਸਤਿਕਾਰ ਨਾਲ ਮਾਤਾ ਜੀ ਦੇ ਚਰਨ ਛੂਹੇ। ਮਾਤਾ ਜੀ ਨੇ ਗਲਵਕੜੀ ਵਿਚ ਲੈ ਕੇ ਪਿਆਰ ਦਿੱਤਾ। ਮਮਤਾ ਦਾ ਮੋਹ ਜਾਗ ਪਿਆ। ਗਲਾ ਭਰ ਆਇਆ ਤੇ ਕੁਝ ਵੀ ਨਾ ਬੋਲਿਆ ਗਿਆ। ਕੇਵਲ ਏਨਾ ਹੀ ਆਖ ਸਕੀ, "ਮੇਰੀਆਂ ਅੱਖਾਂ ਦੇ ਨੂਰ ਰਾਜੀ ਰਹੋ।" ਫਿਰ ਗੁਰੂ ਜੀ ਨੇ ਬੜ੍ਹੇ ਹੀ ਪਿਆਰ ਤੇ ਸਤਿਕਾਰ ਸਹਿਤ, ਪਿਤਾ ਜੀ ਦੇ ਗੋਡਿਆਂ ਨੂੰ ਛੁਹਿਆ। ਪਿਤਾ ਨੇ ਵੀ ਅਸੀਸਾਂ ਦਿੱਤੀਆਂ ਤੇ ਹੋਰ ਹਾਲ-ਚਾਲ ਪੁੱਛਿਆ। ਕੁਝ ਸਮੇਂ ਬਾਅਦ ਉਹ ਚਲੇ ਗਏ।

ਗੱਲਾਂ ਬਾਤਾਂ ਕਰਦਿਆਂ-ਕਰਦਿਆਂ ਰਾਇ ਬੁਲਾਰ ਨੇ ਕਿਹਾ, "ਗੁਰੂ ਜੀ ਤੁਸਾਂ ਦੇ ਮਾਪੇ ਬਿਰਧ ਹੋ ਗਏ ਹਨ, ਪਤਾ ਨਹੀਂ ਕਿੰਨਾ ਕੁ ਚਿਰ ਹੋਰ ਹਨ। ਤੁਸੀਂ ਮੁਦੱਤਾਂ ਬਾਅਦ ਪਰਤਦੇ ਹੋ, ਮਾਪਿਆਂ ਨੂੰ ਮਿਲਣ ਲਈ ਆਉਂਦੇ ਸੀ ਤਾਂ ਅਸਾਂ ਨੂੰ ਭੀ ਦੀਦਾਰ ਨਸੀਬ ਹੋ ਜਾਂਦੇ ਸਨ, ਮਾਤਾ ਪਿਤਾ ਨਾ ਰਹੇ ਤਾਂ ਤੁਸੀ ਕਿਸ ਵਾਸਤੇ ਤਲਵੰਡੀ ਵਿਚ ਆਉਣਾ ਹੈ? ਫਿਰ ਅਸੀ ਕੀ ਕਰਾਂਗੇ?" ਗੁਰੂ ਜੀ ਹੱਸ ਪਏ ਤੇ ਕਿਹਾ, "ਅਣਜਾਣ ਨਾ ਬਣੋ ਰਾਇ ਜੀ ਹੋਰ ਕਿਸੇ ਨੂੰ ਪਤਾ ਹੋਵੇ ਜਾਂ ਨਾਂ, ਤੁਸਾਂ ਨੂੰ ਸਭ ਪਤਾ ਹੈ। ਤੁਸਾਂ ਨੂੰ ਮਿਲਣ ਆਉਂਦਾ ਤਾਂ ਮਾਪਿਆਂ ਨੂੰ ਵੀ ਮਿਲ ਜਾਂਦਾ ਹਾਂ।

ਰਾਇ ਬੁਲਾਰ ਨੇ ਕਿਹਾ, "ਹੁਣ ਕਈ ਮਹੀਨੇ ਤੁਸਾਂ ਨੂੰ ਜਾਣ ਨਹੀਂ ਦੇਣਾ। ਸਾਡੀ ਅਰਜ ਮੋੜਨੀ ਨਾ। ਗੁਰੂ ਜੀ ਨੇ ਕਿਹਾ, "ਕੀ ਕਰਾਂਗੇ ਰਹਿ ਕੇ ਇਸ਼ਨਾਨ ਕਰਨ ਵਾਸਤੇ ਤਾਂ ਪਾਣੀ ਨਹੀਂ ਲੱਭਦਾ। ਛੱਪੜ ਵੀ ਸੁਕ ਗਏ ਹਨ। ਦਰਿਆਵਾਂ ਸਮੁੰਦਰਾਂ ਦੇ ਆਸ਼ਕ ਪਹਾੜਾਂ ਤੇ ਜੰਗਲ ਬੇਲਿਆਂ ਵਿਚ ਫਿਰਨ ਵਾਲੇ, ਇੱਥੇ ਕਿਵੇਂ ਰਹਿ ਸਕਦੇ ਹਨ? ਰਾਇ ਬੁਲਾਰ ਨੇ ਕਿਹਾ, "ਚਾਰੇ ਕੁੰਟਾਂ ਵਿਚ ਗੁਰੂ ਜੀ ਚਾਰ ਖੂਹ ਖੁਦਵਾ ਦੇਂਦਾ ਹਾਂ। ਸਦਾ ਵਰਤ ਲੰਗਰ ਲਵਾ ਦਿੰਦਾ ਹਾਂ, ਟਿਕਾਣਾ ਕਰਨ ਲਈ ਇਕ ਵਾਰ ਤਾਂ ਹਾਂ ਕਰੋ।" ਗੁਰੂ ਜੀ ਬੋਲੇ, ਰਾਇ ਜੀ "ਤਲਵੰਡੀ ਤੁਸਾਂ ਨੂੰ ਮੁਬਾਰਕ, ਕਰਤਾਰ ਦੇ ਹੁਕਮ ਵਿਚ ਬੜ੍ਹਾ ਕੁਝ ਕਰਨਾ ਸਾਡੇ ਲਈ ਬਾਕੀ ਹੈ। ਸਮਾਂ ਮਿਲਿਆ ਤਾਂ ਆਪ ਪਾਸ ਜ਼ਰੂਰ ਟਿਕਾਂਗੇ।" ਅਗਲੇ ਹੀ ਦਿਨ ਫਿਰ ਜਲਦੀ ਮਿਲਣ ਦਾ ਇਕਰਾਰ ਕਰ ਕੇ ਗੁਰੂ ਜੀ ਤੇ ਭਾਈ ਮਰਦਾਨਾ ਜੀ ਨੇ ਜਾਣ ਦੀ ਆਗਿਆ ਮੰਗੀ। ਰਾਇ ਬੁਲਾਰ ਜੀ ਗੁਰੂ ਜੀ ਨੂੰ ਦੂਰ ਤਕ ਜਾਂਦਿਆਂ ਨੂੰ ਤੱਕਦੇ ਰਹੇ। ■

# ਬਾਬਾ ਬੁੱਢਾ ਜੀ ਦੇ ਸਮੇਂ ਪੰਜਾਬ ਵਿਚ ਸਿੱਖ ਪੰਥ ਦਾ ਪ੍ਰਸਾਰ

*- ਡਾ. ਬਲਵੰਤ ਸਿੰਘ**

ਸਿੱਖ ਪੰਥ ਦੀ ਪ੍ਰਸਿੱਧ ਹਸਤੀ ਬਾਬਾ ਬੁੱਢਾ ਜੀ ਦਾ ਜਨਮ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਦੇ ਪਿੰਡ ਕੱਥੂ ਨੰਗਲ ਵਿਚ ਸੁੱਘੇ ਰੰਧਾਵੇ ਦੇ ਘਰ ੭ ਕੱਤਕ ੧੫੬੩ ਬਿ: (੧੫੦੬ ਈ:) ਨੂੰ ਹੋਇਆ ਦੱਸਿਆ ਜਾਂਦਾ ਹੈ। ਉਹ ਸ੍ਰੀ ਗੁਰੂ ਨਾਨਕ ਦੇਵ ਜੀ ਰਾਹੀਂ ਸਿੱਖ ਧਰਮ ਵਿਚ ਪ੍ਰਵੇਸ਼ ਕਰਨ ਵਾਲੇ ਮੁੱਢਲੇ ਸਿੱਖਾਂ ਵਿੱਚੋਂ ਸਨ। ਉਨ੍ਹਾਂ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤਕ ਸਿੱਖ ਧਰਮ ਦੇ ਪ੍ਰਚਾਰ ਤੇ ਸੰਗਠਨ ਵਿਚ ਬੜਾ ਉੱਘਾ ਯੋਗਦਾਨ ਪਾਇਆ। ਗੁਰੂ-ਦੋਖੀ ਤੇ ਗੁਰਗੱਦੀ ਦੇ ਵਿਰੋਧੀ ਦਾਅਵੇਦਾਰਾਂ ਦੀਆਂ ਚਾਲਾਂ ਨੂੰ ਨਿਸਫਲ ਕਰਨ ਲਈ ਉਨ੍ਹਾਂ ਨੇ ਹਮੇਸ਼ਾਂ ਹੀ ਬੜੀ ਅਹਿਮ ਭੂਮਿਕਾ ਨਿਭਾਈ। ਰਾਮਦਾਸ ਸਰੋਵਰ ਦੀ ਕਾਰ-ਸੇਵਾ, ਸ਼ਹਿਰ ਦੀ ਸਥਾਪਨਾ ਤੇ ਸ੍ਰੀ ਹਰਿਮੰਦਰ ਸਾਹਿਬ ਦੇ ਨਿਰਮਾਣ ਵਿਚ ਉਨ੍ਹਾਂ ਨੇ ਲਾਸਾਨੀ ਸੇਵਾ ਦਾ ਸਬੂਤ ਦਿੱਤਾ। ਸ੍ਰੀ ਗੁਰੂ ਅਰਜਨ ਦੇਵ ਦੁਆਰਾ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪਾਦਨ ਕਰ ਕੇ ਜਦ ਸ੍ਰੀ ਹਰਿਮੰਦਰ ਵਿਚ ਪ੍ਰਕਾਸ਼ ਕੀਤਾ ਗਿਆ ਤਾਂ ਬਾਬਾ ਬੁੱਢਾ ਜੀ ਨੂੰ ਇੱਥੋਂ ਦੇ ਪਹਿਲੇ ਗ੍ਰੰਥੀ ਹੋਣ ਦਾ ਮਾਣ ਬਖਸ਼ਿਆ ਗਿਆ। ਦੱਸਿਆ ਜਾਂਦਾ ਹੈ ਕਿ ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ ਜੀ ਦੀ ਪੜ੍ਹਾਈ, ਸ਼ਸਤਰ ਵਿੱਦਿਆ ਦੀ ਜ਼ਿੰਮੇਵਾਰੀ ਬਾਬਾ ਬੁੱਢਾ ਜੀ ਨੂੰ ਹੀ ਸੌਂਪੀ ਗਈ ਸੀ। ਪੰਚਮ ਪਾਤਸ਼ਾਹ ਸ਼ਹੀਦੀ ਲਈ ਜਾਣ ਤੋਂ ਪਹਿਲਾਂ ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ ਜੀ ਨੂੰ ਬਾਬਾ ਬੁੱਢਾ ਜੀ ਦਾ ਅਦਬ ਸਤਿਕਾਰ ਕਰਨ ਤੇ ਉਨ੍ਹਾਂ ਤੋਂ ਸਲਾਹ ਮਸ਼ਵਰਾ ਲੈਣ ਦੀ ਨਸੀਹਤ ਕਰ ਗਏ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਗਵਾਲੀਅਰ ਕੈਦ ਸਮੇਂ ਬਾਬਾ ਬੁੱਢਾ ਜੀ ਨੇ ਸਿੱਖਾਂ ਦੇ ਮਨੋਬਲ ਨੂੰ ਕਾਇਮ ਰੱਖਣ ਲਈ ਸ੍ਰੀ ਹਰਿਮੰਦਰ ਸਾਹਿਬ ਵਿਚ ਸ਼ਬਦ ਚੌਂਕੀ ਦੀ ਪ੍ਰਥਾ ਕਾਇਮ ਕੀਤੀ। ਬਾਬਾ ਬੁੱਢਾ ਜੀ ਨੇ ਗਵਾਲੀਅਰ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਮੁਲਾਕਾਤ ਕਰ ਕੇ ਉਨ੍ਹਾਂ ਦੀ ਰਿਹਾਈ ਲਈ ਯਤਨ ਵੀ ਕੀਤੇ। ਬਿਰਧ ਅਵਸਥਾ ਕਾਰਨ ਬਾਬਾ ਬੁੱਢਾ ਜੀ ਗੁਰੂ ਦਰਬਾਰ ਵਿਚ ਆਪਣੇ ਪੁੱਤਰ ਭਾਈ ਭਾਨਾ ਜੀ ਨੂੰ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਸਪੁਰਦ ਕਰ ਕੇ ਰਮਦਾਸ ਚਲੇ ਗਏ। ਉਨ੍ਹਾਂ ਦਾ ਦੇਹਾਂਤ ੧੪ ਮੱਘਰ ੧੬੮੮ ਬਿ: (੧੬੩੧ ਈ:) ਨੂੰ ਰਮਦਾਸ ਵਿਖੇ ਹੀ ਹੋਇਆ। ਬਾਬਾ ਬੁੱਢਾ ਜੀ ਦਾ ਅੰਤਮ ਸਸਕਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਹੱਥੀਂ ਕੀਤਾ ਸੀ। ਉਪਰੋਕਤ ਸੰਖੇਪ ਵਾਰਤਾ ਤੋਂ ਜ਼ਾਹਿਰ ਹੈ ਕਿ ਬਾਬਾ ਬੁੱਢਾ ਜੀ ਬਹੁਪੱਖੀ ਸ਼ਖ਼ਸੀਅਤ ਦੇ ਮਾਲਕ ਸਨ ਤੇ ਉਨ੍ਹਾਂ ਨੇ ਮੁੱਢਲੇ ਸਿੱਖ ਪੰਥ ਦੇ ਵਾਧੇ ਲਈ ਜੋ ਭੂਮਿਕਾ ਨਿਭਾਈ ਉਹ ਨਿਸ਼ਚੇ

*ਡਾਇਰੈਕਟਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ (ਗੁਰੂ ਨਾਨਕ ਦੇਵ ਯੂਨੀਵਰਸਿਟੀ) ਸ੍ਰੀ ਅੰਮ੍ਰਿਤਸਰ। ਮੋ: ੦੯੮੮੫੫੦-੫੭੬੨੪

ਹੀ ਅਸਾਧਾਰਨ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਹਿਲੇ ਪੰਜ ਉਤਰਾਧਿਕਾਰੀ ਸਿੱਖ ਗੁਰੂ ਸਾਹਿਬਾਨ ਦੀ ਗੁਰਿਆਈ ਦੀ ਰਸਮ ਬਾਬਾ ਬੁੱਢਾ ਜੀ ਨੇ ਹੀ ਅਦਾ ਕੀਤੀ। ਉਨ੍ਹਾਂ ਦੀ ਭੂਮਿਕਾ ਤੇ ਯੋਗਦਾਨ ਦੇ ਮੁਲੰਕਣ ਲਈ ਉਸ ਵੇਲੇ ਦੇ ਸਿੱਖ ਪੰਥ ਉੱਪਰ ਵਿਚਾਰ ਕਰ ਲੈਣੀ ਜ਼ਰੂਰੀ ਜਾਪਦੀ ਹੈ ਕਿਉਂਕਿ ਇਹ ਵਿਸ਼ਾ ਬੜਾ ਵਿਸ਼ਾਲ ਹੈ, ਇਸ ਲਈ ਹਥਲੇ ਅਧਿਐਨ ਵਿਚ ਬਾਬਾ ਬੁੱਢਾ ਜੀ ਸਮੇਂ ਪੰਜਾਬ ਵਿਚ ਹੋਏ ਸਿੱਖ ਪੰਥ ਦੇ ਪ੍ਰਸਾਰ ਨੂੰ ਹੀ ਵਿਚਾਰਧੀਨ ਲਿਆਂਦਾ ਗਿਆ ਹੈ।

ਭਾਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੈਵੀ ਉਦੇਸ਼ ਅਨੁਸਾਰ ਰੱਬੀ-ਏਕਤਾ ਤੇ ਮਨੁੱਖੀ ਭਾਈਚਾਰੇ ਦਾ ਸੰਦੇਸ਼ ਪ੍ਰਚਾਰਨ ਲਈ ਭਾਰਤ ਤੇ ਵਿਦੇਸ਼ਾਂ ਦੇ ਵਿਭਿੰਨ ਧਾਰਮਿਕ ਕੇਂਦਰਾਂ ਦਾ ਭ੍ਰਮਣ ਕੀਤਾ ਪਰ ਸਿੱਖ ਧਰਮ ਨੂੰ ਬਾਕਾਇਦਾ ਸੰਸਥਾਗਤ ਰੂਪ ਪੰਜਾਬ ਵਿਚ ਕਰਤਾਰਪੁਰ (ਰਾਵੀ) ਦੀ ਧਰਮਸਾਲ ਸਥਾਪਿਤ ਕਰ ਕੇ ਦਿੱਤਾ ਸੀ। ਜਨਮਸਾਖੀ ਪਰੰਪਰਾ ਅਨੁਸਾਰ ਕਰਤਾਰਪੁਰ ਵਿਚ ਮੁੱਢਲੇ ਸਿੱਖ ਧਾਰਮਿਕ ਤੇ ਸਮਾਜਿਕ ਜੀਵਨ ਨੂੰ ਬਾਬਾ ਬੁੱਢਾ ਜੀ ਨੇ ਬੜੇ ਨੇੜੇ ਤੋਂ ਅਨੁਭਵ ਕੀਤਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਹਿਲੇ ਚਾਰ ਉਤਰਾਧਿਕਾਰੀਆਂ ਦਾ ਪ੍ਰਚਾਰ-ਖੇਤਰ ਵਧੇਰੇ ਕਰ ਕੇ ਕੇਂਦਰੀ ਪੰਜਾਬ ਤਕ ਸੀਮਿਤ ਸੀ। ਸਿੱਖ ਧਰਮ ਦੇ ਪ੍ਰਚਾਰ ਤੇ ਸੰਗਠਨ ਲਈ ਨਵੀਆਂ ਸੰਸਥਾਵਾਂ ਤੇ ਕੇਂਦਰ ਹੋਂਦ ਵਿਚ ਆਉਣ ਨਾਲ ਸਿੱਖ ਧਰਮ ਗ੍ਰਹਿਣ ਕਰਨ ਵਾਲਿਆਂ ਦੀ ਸੰਖਿਆ ਵੀ ਵਧਦੀ ਗਈ। ਮੰਜੀ ਵਿਵਸਥਾ ਲਈ ਜ਼ਿੰਮੇਵਾਰੀ, ਯੋਗ, ਸ਼ਰਧਾਵਾਨ, ਵਫ਼ਾਦਾਰ ਤੇ ਸਿੱਖ ਧਰਮ ਦੇ ਬੁਨਿਆਦੀ ਅਸੂਲਾਂ ਦੀ ਸਹੀ ਜਾਣਕਾਰੀ ਰੱਖਣ ਵਾਲੇ ਸਿੱਖਾਂ ਨੂੰ ਤਾਇਨਾਤ ਕਰ ਦਿੱਤਾ ਗਿਆ ਸੀ। ਇਸ ਸੰਸਥਾ ਨੇ ਸਿੱਖ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਲਈ ਬੜੀ ਉਪਯੋਗੀ ਭੂਮਿਕਾ ਨਿਭਾਈ। ਨਤੀਜੇ ਵਜੋਂ ਪੰਜਾਬ ਦੇ ਵੱਖੋ-ਵੱਖਰੇ ਖੇਤਰਾਂ ਤੋਂ ਇਲਾਵਾ ਕਾਬੁਲ, ਕਸ਼ਮੀਰ ਤੇ ਪੰਜਾਬ ਦੇ ਪਹਾੜੀ ਖੇਤਰ ਵਿਚ ਸਿੱਖ ਧਰਮ ਦੇ ਪ੍ਰਚਾਰ ਦਾ ਪ੍ਰਬੰਧ ਕਾਇਮ ਹੋ ਗਿਆ ਸੀ। ਸ੍ਰੀ ਗੁਰੂ ਅਮਰਦਾਸ ਜੀ ਦੇ ਆਦੇਸ਼ ਅਨੁਸਾਰ ਸਿੱਖ ਸਲਾਨਾ ਤਿਉਹਾਰਾਂ ਲਈ ਗੋਇੰਦਵਾਲ ਸਾਹਿਬ ਵਿਚ ਇਕੱਠੇ ਹੋਣ ਲੱਗ ਪਏ ਸਨ।

੧੫੭੭ ਈ: ਵਿਚ ਚੱਕ ਰਾਮਦਾਸ ਦੀ ਸਥਾਪਨਾ ਨਾਲ ਸਿੱਖ ਧਰਮ ਦਾ ਇਕ ਹੋਰ ਕੇਂਦਰ ਕਾਇਮ ਹੋ ਗਿਆ ਸੀ। ਸ੍ਰੀ ਗੁਰੂ ਰਾਮਦਾਸ ਜੀ ਨੇ ਸਿੱਖ ਧਰਮ ਦੇ ਪ੍ਰਚਾਰ ਤੇ ਸੰਗਠਨ ਨੂੰ ਹੋਰ ਮਜ਼ਬੂਤ ਕਰਨ ਲਈ ਮਸੰਦ ਸੰਸਥਾ ਕਾਇਮ ਕੀਤੀ। ਮਸੰਦ ਗੁਰੂ ਦੇ ਨੁਮਾਇੰਦੇ ਵਜੋਂ ਦੂਰ-ਦੁਰਾਡੇ ਦੇ ਇਲਾਕਿਆਂ ਵਿਚ ਧਰਮ ਪ੍ਰਚਾਰ ਤੇ ਕਾਰ-ਭੇਟ ਲਈ ਪਹੁੰਚਣ ਲੱਗ ਪਏ ਸਨ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਰਾਮਦਾਸਪੁਰ ਵਿਚ ਅੰਮ੍ਰਿਤ ਸਰੋਵਰ ਦੀ ਖੁਦਵਾਈ ਕਰ ਕੇ ਸ੍ਰੀ ਹਰਿਮੰਦਰ ਸਾਹਿਬ ਦਾ ਨਿਰਮਾਣ ਕਰ ਦਿੱਤਾ ਸੀ। ਪੰਚਮ

ਗੁਰੂ ਸਾਹਿਬ ਦੀਆਂ ਧਾਰਮਿਕ ਗਤੀਵਿਧੀਆਂ ਦਾ ਕੇਂਦਰ ਸ੍ਰੀ ਅੰਮ੍ਰਿਤਸਰ ਹੋਣ ਕਰਕੇ ਇਹ ਸ਼ਹਿਰ ਸਿੱਖ ਪੰਥ ਦੇ ਧਾਰਮਿਕ ਤੇ ਸਮਾਜਿਕ ਜੀਵਨ ਦਾ ਮਰਕਜ਼ ਬਣ ਗਿਆ ਸੀ। ਤਰਨਤਾਰਨ, ਕਰਤਾਰਪੁਰ ਤੇ ਹਰਿਗੋਬਿੰਦ ਪੁਰ ਦੇ ਨਵੇਂ ਸਿੱਖ ਕੇਂਦਰ ਕਾਇਮ ਹੋਣ ਨਾਲ ਬਾਰੀ ਤੇ ਬਿਸਤ ਦੁਆਬ ਦੇ ਇਲਾਕੇ ਵਿਚ ਸਿੱਖੀ ਦੇ ਪ੍ਰਚਾਰ ਲਈ ਵਿਵਸਥਾ ਹੋਰ ਮਜ਼ਬੂਤ ਹੋ ਗਈ ਸੀ। ੧੬ਵੀਂ ਸਦੀ ਦੇ ਅੰਤਲੇ ਦਹਾਕੇ ਵਿਚ ਪੰਜਾਬ ਭਿਆਨਕ ਕਾਲ ਤੇ ਭੁੱਖਮਰੀ ਦੀ ਲਪੇਟ ਵਿਚ ਆ ਗਿਆ। ੧੫੯੮ ਈ: ਵਿਚ ਜਦ ਬਾਦਸ਼ਾਹ ਅਕਬਰ ਲਾਹੌਰ ਤੋਂ ਆਗਰੇ ਵੱਲ ਕੂਚ ਕਰ ਰਿਹਾ ਸੀ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੋਇੰਦਵਾਲ ਸਾਹਿਬ ਦੇ ਸਥਾਨ ਉੱਤੇ ਬਾਦਸ਼ਾਹ ਨਾਲ ਮੁਲਾਕਾਤ ਕਰ ਕੇ ਉਸ ਨੂੰ ਭੁੱਖਮਰੀ ਤੋਂ ਜਾਣੂ ਕਰਵਾਇਆ। ਫਲਸਰੂਪ ਬਾਦਸ਼ਾਹ ਨੇ ਪੰਜਾਬ ਦੇ ਕਿਸਾਨਾਂ ਦੇ ਭੂਮੀ ਲਗਾਨ ਵਿਚ ਪੰਜਵੇਂ ਹਿੱਸੇ ਦੀ ਰਿਆਇਤ ਕਰ ਦਿੱਤੀ। ਇਸ ਘਟਨਾ ਕਾਰਨ ਪੰਜਾਬ ਦੇ ਲੋਕਾਂ ਦਾ ਸ੍ਰੀ ਗੁਰੂ ਅਰਜਨ ਦੇਵ ਜੀ ਵਿਚ ਵਿਸ਼ਵਾਸ ਤੇ ਸਿੱਖ ਧਰਮ ਵਿਚ ਪ੍ਰਵੇਸ਼ ਕਰਨ ਦੀ ਰੁਚੀ ਵਿਚ ਰੁਝਾਨ ਹੋਰ ਵਧ ਗਿਆ ਹੋਵੇਗਾ।

੧੬ਵੀਂ ਸਦੀ ਦੇ ਅੰਤ ਤਕ ਪੰਜਾਬ ਵਿਚ ਸਿੱਖ ਧਰਮ ਦੇ ਪ੍ਰਸਾਰ ਕਾਰਨ ਬਹੁਤ ਸਾਰੇ ਸਿੱਖ ਕੇਂਦਰ ਸਥਾਪਿਤ ਹੋ ਚੁੱਕੇ ਸਨ। ਇਨ੍ਹਾਂ ਵਿੱਚੋਂ ਕੁਝ ਜਿਵੇਂ ਕਰਤਾਰਪੁਰ (ਰਾਵੀ), ਖਡੂਰ ਸਾਹਿਬ, ਗੋਇੰਦਵਾਲ ਸਾਹਿਬ, ਸ੍ਰੀ ਅੰਮ੍ਰਿਤਸਰ, ਤਰਨਤਾਰਨ ਸਾਹਿਬ ਤੇ ਕਰਤਾਰਪੁਰ ਸਾਹਿਬ (ਦੁਆਬਾ) ਸਿੱਖ ਗੁਰੂ ਸਾਹਿਬਾਨ ਨੇ ਖੁਦ ਸਥਾਪਿਤ ਕੀਤੇ ਸਨ। ਮੰਜੀ ਵਿਵਸਥਾ ਦੇ ਰਾਹੀਂ ਬਿਸਤ ਦੁਆਬ ਵਿਚ ਗੜ੍ਹਸ਼ੰਕਰ, ਡੱਲਾ (ਕਪੂਰਥਲਾ), ਸੁਲਤਾਨਪੁਰ ਲੋਧੀ, ਬਾਰੀ ਦੁਆਬ ਵਿਚ ਬਟਾਲਾ, ਬਕਾਲਾ, ਵੈਰੋਵਾਲ, ਤਲਵੰਡੀ (ਨੇੜੇ ਗੋਇੰਦਵਾਲ ਸਾਹਿਬ), ਨਾਰਲੀ (ਸ੍ਰੀ ਅੰਮ੍ਰਿਤਸਰ) ਖੇਮਕਰਨ, ਮੰਦਰ (ਲਾਹੌਰ), ਖਾਈ (ਲਾਹੌਰ), ਚੂਣੀਆਂ (ਲਾਹੌਰ), ਤੇ ਧਮਿਆਲ ਪੋਠੋਹਾਰ ਵਿਚ ਸਿੱਖ ਕੇਂਦਰ ਹੋਂਦ ਵਿਚ ਆ ਗਏ ਸਨ। ਸਿੱਖ ਗੁਰੂ ਸਾਹਿਬਾਨ ਦੀ ਚਰਨ-ਛੂਹ ਪ੍ਰਾਪਤ ਸਥਾਨ ਵੀ ਸਿੱਖਾਂ ਲਈ ਮੁਕੱਦਸ ਸਨ। ਸੁਭਾਵਿਕ ਹੈ ਕਿ ਮੰਜੀਦਾਰਾਂ, ਮਸੰਦਾਂ ਜਾਂ ਸਿੱਖ ਸੰਗਤਾਂ ਨੇ ਖੁਦ-ਬ-ਖੁਦ ਉੱਦਮ ਕਰ ਕੇ ਇਨ੍ਹਾਂ ਥਾਂਵਾਂ ਉੱਤੇ ਯਾਦਗਾਰੀ ਸਥਾਨ ਕਾਇਮ ਕਰ ਦਿੱਤੇ ਹੋਣਗੇ। ਭਾਈ ਗੁਰਦਾਸ ਜੀ ਦੁਆਰਾ ਦਿੱਤੀ ਸੂਚਨਾ ਅਨੁਸਾਰ ਉਸ ਵੇਲੇ ਪੰਜਾਬ ਵਿਚ ਸਰਹਿੰਦ ਮਲਸੀਹਾਂ (ਕਪੂਰਥਲਾ), ਡੱਲਾ (ਕਪੂਰਥਲਾ), ਸੁਲਤਾਨਪੁਰ ਲੋਧੀ, ਪੱਟੀ, ਸ਼ਾਹਬਾਹਪੁਰ (ਸ੍ਰੀ ਅੰਮ੍ਰਿਤਸਰ), ਚੂਣੀਆਂ, ਸ਼ਾਹਦਰਾ, ਲਾਹੌਰ, ਮੁਜੰਗ, ਰੋਹਤਾਸ ਆਦਿ ਥਾਂਵਾਂ ਉੱਪਰ ਸਿੱਖ ਸੰਗਤਾਂ ਸੰਗਠਤ ਹੋ ਚੁੱਕੀਆਂ ਸਨ।

ਉਪਰੋਕਤ ਵਿਵਰਣ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ੧੭ਵੀਂ ਸਦੀ ਦੇ ਪਹਿਲੇ

ਦਹਾਕੇ ਤਕ ਪੰਜਾਬ ਦੇ ਵੱਖੋ-ਵੱਖਰੇ ਖੇਤਰਾਂ ਵਿਚ ਸਿੱਖ ਕੇਂਦਰ ਹੋਂਦ ਵਿਚ ਆ ਚੁੱਕੇ ਸਨ। ਸੁਭਾਵਿਕ ਹੈ ਕਿ ਇਨ੍ਹਾਂ ਥਾਂਵਾਂ ਉੱਪਰ ਸਿੱਖ ਪੰਥ ਦੇ ਧਾਰਮਿਕ ਤੇ ਸਮਾਜਿਕ ਜੀਵਨ ਨੂੰ ਸੇਧ ਦੇਣ ਲਈ ਧਰਮਸ਼ਾਲਾਂ ਵੀ ਸਥਾਪਿਤ ਹੋ ਗਈਆਂ ਸਨ। ਭੂਗੋਲਿਕ ਦ੍ਰਿਸ਼ਟੀ ਤੋਂ ਪੰਜਾਬ ਵਿਚ ਸਿੱਖ ਧਰਮ ਦਾ ਪ੍ਰਸਾਰ ਪੂਰਬ ਵਿਚ ਗੜ੍ਹਸ਼ੰਕਰ ਤੇ ਸਰਹਿੰਦ, ਪੱਛਮ ਵਿਚ ਧਮਿਆਲ ਤੇ ਰੋਹਤਾਸ, ਉੱਤਰ ਵਿਚ ਕਰਤਾਰਪੁਰ (ਰਾਵੀ) ਤੇ ਬਟਾਲਾ ਅਤੇ ਦੱਖਣ ਵਿਚ ਪੱਟੀ ਖੇਮਕਰਨ ਤਕ ਹੋ ਚੁੱਕਾ ਸੀ। ਹੁਣ ਤਕ ਸਥਾਪਿਤ ਹੋਏ ਸਿੱਖ ਕੇਂਦਰਾਂ ਤੋਂ ਇਹ ਸਿੱਧ ਹੁੰਦਾ ਹੈ ਕਿ ਇਹ ਵਧੇਰੇ ਕਰਕੇ ਬਾਰੀ ਤੇ ਬਿਸਤ ਦੁਆਬ ਵਿਚ ਸਥਿਤ ਹਨ। ਇਉਂ ਮੁੱਢਲੇ ਦੌਰ ਵਿਚ ਸਿੱਖ ਪੰਥ ਲਈ ਪੰਘੂੜੇ ਦੀ ਭੂਮਿਕਾ ਮੁੱਖ ਤੌਰ 'ਤੇ ਬਾਰੀ ਦੁਆਬ ਨੇ ਨਿਭਾਈ ਸੀ। ਇਹ ਤੱਥ ਵੀ ਉਲੇਖਯੋਗ ਹੈ ਕਿ ਪੰਜਾਬ ਤੋਂ ਬਾਹਰ ਸਿੱਖ ਧਰਮ ਦਾ ਪ੍ਰਸਾਰ ਕਰਦਾ ਉੱਤਰ-ਪੂਰਬ ਨੂੰ ਮਿਲਾਉਂਦੇ ਵਪਾਰਕ ਰਸਤੇ ਉੱਪਰ ਸਥਿਤ ਮੁੱਖ ਕੇਂਦਰਾਂ ਜਿਵੇਂ- ਥਾਨੇਸਰ ਫਤਹਿਪੁਰ, ਆਗਰਾ, ਲਖਨਊ, ਜੌਨਪੁਰ, ਪ੍ਰਯਾਗ, ਬਨਾਰਸ, ਸਸਰਾਮ, ਪਟਨਾ, ਮੁੰਘੇਰ, ਰਾਜ ਮਹਲ, ਢਾਕਾ ਆਦਿ ਥਾਂਵਾਂ ਉੱਪਰ ਪਹੁੰਚ ਚੁੱਕਾ ਸੀ। ਦੂਜੇ ਪਾਸੇ ਉੱਤਰ-ਪੱਛਮ ਨੂੰ ਜਾਂਦੇ ਵਪਾਰਕ ਰਸਤੇ ਉੱਪਰ ਪਿਸ਼ਾਵਰ, ਕਾਬੁਲ, ਗਜ਼ਨੀ, ਬਲਖ, ਕੰਧਾਰ ਆਦਿ ਥਾਂਵਾਂ ਉੱਤੇ ਸਿੱਖ ਸੰਗਤਾਂ ਕਾਇਮ ਹੋ ਚੁੱਕੀਆਂ ਸਨ। ਇਸੇ ਹੀ ਤਰ੍ਹਾਂ ਆਗਰੇ ਤੋਂ ਦੱਖਣ ਨੂੰ ਜਾਣ ਵਾਲੇ ਰਸਤੇ ਉੱਪਰ ਗਵਾਲੀਅਰ, ਬੁਰਹਾਨਪੁਰ, ਉਜੈਨ ਆਦਿ ਥਾਂਵਾਂ ਉੱਤੇ ਸਿੱਖ ਵੱਸ ਗਏ ਸਨ। ਇਹ ਸਭ ਕੁਝ ਉਪਰੋਕਤ ਵਪਾਰਕ ਕੇਂਦਰਾਂ ਉੱਪਰ ਵੱਸੇ ਪੰਜਾਬੀ ਵਪਾਰੀਆਂ ਖਾਸ ਕਰਕੇ .ਸਿੱਖ ਖੱਤਰੀਆਂ ਦੀ ਸਿੱਖ ਧਰਮ ਵਿਚ ਦਿਲਚਸਪੀ ਕਾਰਨ ਸੰਭਵ ਹੋ ਸਕਿਆ ਸੀ। ਨਿਰਸੰਦੇਹ ਪੰਜਾਬ ਦੇ ਧਾਰਮਿਕ-ਸਮਾਜਿਕ ਜੀਵਨ ਵਿਚ ਸਿੱਖ ਪੰਥ ਨੇ ਆਪਣੀ ਵੱਖਰੀ ਪਹਿਚਾਣ ਸਥਾਪਿਤ ਕਰ ਲਈ ਸੀ। ਪੰਜਾਬ ਦੇ ਲੋਕਾਂ ਦੀ ਸਿੱਖ ਧਰਮ ਵਿਚ ਪ੍ਰਵੇਸ਼ ਦੀ ਰੁਚੀ ਤੇ ਰੁਝਾਨ ਇਤਨਾ ਪ੍ਰਬਲ ਸੀ ਕਿ ਭਾਈ ਗੁਰਦਾਸ ਜੀ ਦੀਆਂ ਨਜ਼ਰਾਂ ਵਿਚ 'ਪੰਜਾਬੈ ਗੁਰ ਦੀ ਵਡਿਆਈ' ਦਾ ਮਾਹੌਲ ਪੈਦਾ ਹੋ ਗਿਆ ਸੀ। ਭਾਈ ਸਾਹਿਬ ਅਨੁਸਾਰ ਸ਼ਹਿਰਾਂ ਵਿਚ ਹਜ਼ਾਰਾਂ ਤੇ ਸਾਰੇ ਦੇਸ਼ ਵਿਚ ਸਿੱਖਾਂ ਦੀ ਗਿਣਤੀ ਲੱਖਾਂ ਤਕ ਪਹੁੰਚ ਗਈ ਸੀ।

ਅਫ਼ਸੋਸ ਕਿ ਸਿੱਖ ਧਰਮ ਦੇ ਪ੍ਰਸਾਰ ਦੀ ਇਹ ਰਫ਼ਤਾਰ ਬਹੁਤੀ ਦੇਰ ਕਾਇਮ ਨਾ ਰਹਿ ਸਕੀ। ਇਸ ਦਾ ਮੁੱਖ ਕਾਰਨ ਸਿੱਖ ਪੰਥ ਉੱਪਰ ਅੰਦਰੂਨੀ ਤੇ ਬਾਹਰੀ ਸੰਕਟ ਦੇ ਬੱਦਲ ਸਨ। ਬਾਦਸ਼ਾਹ ਅਕਬਰ ਦੀ ਮੌਤ ਉਪਰੰਤ ਮੁਗ਼ਲ ਸਰਕਾਰ ਤੇ ਗੈਰ-ਇਸਲਾਮੀ ਧਾਰਮਿਕ ਫਿਰਕਿਆਂ ਪ੍ਰਤੀ ਨੀਤੀ ਵਿਚ ਪਰਿਵਰਤਨ ਆ ਗਿਆ ਸੀ। ਦੂਜੇ ਉਨ੍ਹਾਂ ਦਿਨਾਂ ਭਾਰਤ ਵਿਚ ਇਸਲਾਮ ਦੇ ਪੁਨਰ-ਉਥਾਨ ਦਾ ਅਭਿਆਨ ਪੂਰੇ ਜ਼ੋਰਾਂ

ਉੱਤੇ ਸੀ। ਨਕਸ਼ਬੰਦੀ ਸੰਪਰਦਾ ਦੇ ਸੂਫ਼ੀ ਇਸ ਮੁਹਿੰਮ ਵਿਚ ਮੋਹਰੀ ਬਣ ਕੇ ਸਰਕਾਰ ਦੀਆਂ ਨੀਤੀਆਂ ਨੂੰ ਪ੍ਰਭਾਵਿਤ ਕਰ ਰਹੇ ਸਨ। ਮੁਗ਼ਲ ਸਰਕਾਰ ਦੇ ਸ੍ਰੀ ਗੁਰੂ ਅਰਜਨ ਦੇਵ ਜੀ ਪ੍ਰਤੀ ਜ਼ਾਲਿਮਾਨਾ ਵਿਹਾਰ ਨੇ ਸਿੱਖ ਪੰਥ ਵਿਚ ਡਰ, ਭੈਅ, ਚਿੰਤਾ ਤੇ ਨਿਰਾਸ਼ਤਾ ਦਾ ਵਾਤਾਵਰਨ ਪੈਦਾ ਕਰ ਦਿੱਤਾ ਸੀ। ਇਸ ਨੇ ਸਿੱਖ ਧਰਮ ਦੀਆਂ ਪ੍ਰਚਾਰ ਸੰਸਥਾਵਾਂ ਤੇ ਇਸ ਦੇ ਸੰਗਠਨ ਨੂੰ ਵੀ ਪ੍ਰਭਾਵਿਤ ਕੀਤਾ ਹੋਵੇਗਾ। ਇਸ ਨਾਲ ਸਿੱਖ ਧਰਮ ਦੇ ਪ੍ਰਚਾਰ ਵਿਚ ਕੁਝ ਅਰਸੇ ਲਈ ਵਿਘਨ ਅਵੱਸ਼ ਪਿਆ ਹੋਵੇਗਾ। ਸਿੱਖ ਪੰਥ ਵਿਚ ਅੰਦਰੂਨੀ ਫੁੱਟ ਖਾਸ ਕਰਕੇ ਪ੍ਰਿਥੀ ਚੰਦ ਤੇ ਉਸ ਦੇ ਉਤਰਾਧਿਕਾਰੀ ਮਿਹਰਬਾਨ ਦੀਆਂ ਗੁਰਗੱਦੀ ਹੜੱਪ ਕਰਨ ਦੀਆਂ ਸਾਜ਼ਿਸ਼ਾਂ ਕਾਰਨ ਸਿੱਖ ਧਰਮ ਦੇ ਪ੍ਰਚਾਰ ਦੀਆਂ ਸੰਸਥਾਵਾਂ ਤੇ ਸੰਗਠਨ ਵੀ ਪ੍ਰਦੂਸ਼ਿਤ ਹੋ ਗਏ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਮੀਰੀ-ਪੀਰੀ ਦੀ ਨੀਤੀ ਉੱਪਰ ਅਮਲ ਵਾਸਤੇ ਸਿੱਖਾਂ ਦੀ ਸਵੈ-ਰੱਖਿਆ ਲਈ ਸੈਨਿਕ ਜਥੇਬੰਦੀ ਖੜ੍ਹੀ ਕਰਨ ਲਈ ਉਪਰਾਲੇ ਕਰਨੇ ਪਏ। ਸੁਭਾਵਿਕ ਹੈ ਕਿ ਅਜਿਹੇ ਰੁਝੇਵਿਆਂ ਕਾਰਨ ਸ੍ਰੀ ਗੁਰੂ ਹਰਿਗੋਬਿੰਦ ਜੀ ਵਾਸਤੇ ਧਰਮ ਪ੍ਰਚਾਰ ਉੱਪਰ ਪੂਰਾ ਧਿਆਨ ਕੇਂਦ੍ਰਿਤ ਕਰਨਾ ਮੁਮਕਿਨ ਨਹੀਂ ਸੀ। ਸ਼ਾਇਦ ਇਸੇ ਕਰਕੇ ਭਾਈ ਗੁਰਦਾਸ ਜੀ ਨੇ ਆਮ ਸਿੱਖਾਂ ਦੀਆਂ ਨਜ਼ਰਾਂ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸੈਨਿਕ ਰੁਝੇਵਿਆਂ ਕਾਰਨ ਸਿੱਖ ਧਰਮ ਦੇ ਪ੍ਰਚਾਰ ਵਿਚ ਆਈ ਕਮੀ ਵੱਲ ਸੰਕੇਤ ਕੀਤਾ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਕਰ ਦਿੱਤੇ ਜਾਣ ਨਾਲ ਧਰਮ ਪ੍ਰਚਾਰ ਦੇ ਕਾਰਜ ਨੂੰ ਠੇਸ ਪਹੁੰਚਣੀ ਲਾਜ਼ਮੀ ਸੀ। ਗਵਾਲੀਅਰ ਦੀ ਰਿਹਾਈ ਉਪਰੰਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀਆਂ ਪੰਜਾਬ ਅਤੇ ਪੰਜਾਬੋਂ ਬਾਹਰ ਕੀਤੀਆਂ ਧਰਮ ਪ੍ਰਚਾਰ ਯਾਤਰਾਵਾਂ ਦੀ ਸੂਚਨਾ ਵੀ ਮਿਲਦੀ ਹੈ। ਗੁਰੂ ਸਾਹਿਬ ਨੇ ਬਾਦਸ਼ਾਹ ਜਹਾਂਗੀਰ ਦੇ ਨਾਲ ਕਸ਼ਮੀਰ ਦੀ ਯਾਤਰਾ ਵੀ ਕੀਤੀ ਜਿਸ ਨਾਲ ਕਸ਼ਮੀਰ ਵਿਚ ਸਿੱਖ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਨੂੰ ਬੜਾ ਉਤਸ਼ਾਹ ਮਿਲਿਆ। ਕਸ਼ਮੀਰ ਤੋਂ ਵਾਪਸੀ ਸਮੇਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਰਚਨਾ ਦੁਆਬ (ਰਾਵੀ-ਚਨਾਬ) ਦੇ ਕਈਆਂ ਪਿੰਡਾਂ ਦਾ ਦੌਰਾ ਕੀਤਾ, ਜਿਸ ਨਾਲ ਸਿੱਖ ਧਰਮ ਦੇ ਪ੍ਰਚਾਰ ਲਈ ਵਜ਼ੀਰਾਬਾਦ, ਹਾਫਿਜ਼ਾਬਾਦ ਆਦਿ ਵਿਚ ਕਈ ਨਵੇਂ ਪ੍ਰਚਾਰ ਕੇਂਦਰ ਹੋਂਦ ਵਿਚ ਆਏ। ੧੬੨੯ ਈ: ਵਿਚ ਪੰਜਾਬ ਦੇ ਸ਼ਿਵਾਲਿਕ ਇਲਾਕੇ ਵਿਚ ਕੀਰਤਪੁਰ ਸਾਹਿਬ ਦੇ ਨਵੇਂ ਸਿੱਖ ਕੇਂਦਰ ਦੀ ਸਥਾਪਨਾ ਵੀ ਹੋਈ। ੧੬ਵੀਂ ਸਦੀ ਦੇ ਅੰਤ ਤਕ ਪੰਜਾਬ ਦੇ ਮਾਲਵਾ ਇਲਾਕੇ ਵਿਚ ਸਿੱਖ ਧਰਮ ਦੇ ਪ੍ਰਚਾਰ ਦੇ ਪ੍ਰਸਾਰ ਦੀ ਗਤੀ ਬੜੀ ਧੀਮੀ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਸ ਇਲਾਕੇ ਵਿਚ ਪ੍ਰਚਾਰ ਲਈ ਉਚੇਚਾ ਧਿਆਨ ਦਿੱਤਾ। ਮੁਗ਼ਲ ਸਰਕਾਰ ਨਾਲ ਸੰਘਰਸ਼ ਕਾਰਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਸ੍ਰੀ ਅੰਮ੍ਰਿਤਸਰ ਛੱਡਣਾ

ਪਿਆ। ਅਖੀਰ ਕਰਤਾਰਪੁਰ ਦੀ ਜੰਗ ਉਪਰੰਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣਾ ਕੇਂਦਰੀ ਸਥਾਨ ਸ਼ਿਵਾਲਿਕ ਪਹਾੜਾਂ ਵਿਚ ਕੀਰਤਪੁਰ ਸਾਹਿਬ ਦੇ ਸਥਾਨ ਉੱਤੇ ਬਣਾ ਲਿਆ। ਉਨ੍ਹਾਂ ਨੇ ਸੰਸਾਰਿਕ ਯਾਤਰਾ ਦੇ ਅਖੀਰਲੇ ਦਸ ਵਰ੍ਹੇ ਕੀਰਤਪੁਰ ਸਾਹਿਬ ਵਿਚ ਹੀ ਗੁਜ਼ਾਰੇ। ਸਿੱਖ ਰਵਾਇਤ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗ੍ਰਿਹਸਥ ਦੀਆਂ ਜ਼ਿੰਮੇਵਾਰੀਆਂ ਤੋਂ ਮੁਕਤ ਵਿਰਕਤ ਸਿੱਖਾਂ ਨੂੰ ਵੀ ਧਰਮ ਪ੍ਰਚਾਰ ਲਈ ਨਿਯੁਕਤ ਕੀਤਾ। ਇਨ੍ਹਾਂ ਵਿੱਚੋਂ ਉਦਾਸੀਆਂ ਦੇ ਚਾਰ ਧੂਣਿਆਂ ਵਿੱਚੋਂ ਦੋ ਕੇ ਕੇਂਦਰ ਫਿਲੌਰ ਤੇ ਹੁਸ਼ਿਆਰਪੁਰ ਦੇ ਨਜ਼ਦੀਕ ਬਹਾਦਰਪੁਰ ਵਿਚ ਸਨ। ਇਨ੍ਹਾਂ ਨੇ ਬਿਸਤ ਦੁਆਬ ਵਿਚ ਸਿੱਖ ਧਰਮ ਦੇ ਪ੍ਰਸਾਰ ਵਿਚ ਬੜੀ ਅਹਿਮ ਭੂਮਿਕਾ ਨਿਭਾਈ। ਮੁਗ਼ਲ ਸਰਕਾਰ ਨਾਲ ਸੰਘਰਸ਼ ਕਾਰਨ ਸ੍ਰੀ ਅੰਮ੍ਰਿਤਸਰ ਦਾ ਕੇਂਦਰੀ ਸਥਾਨ ਖੁੱਸ ਜਾਣ ਨਾਲ ਸਿੱਖ ਧਰਮ ਦੇ ਪ੍ਰਚਾਰ ਵਿਚ ਜੋ ਵਿਘਨ ਪਿਆ ਸੀ, ਉਸ ਦਾ ਘਾਟਾ ਹੋਰਨਾਂ ਖੇਤਰਾਂ ਵਿਚ ਪ੍ਰਸਾਰ ਕੇਂਦਰ ਸਥਾਪਿਤ ਹੋ ਜਾਣ ਨਾਲ ਭਲੀਭਾਂਤ ਪੂਰਾ ਹੋ ਗਿਆ। ੧੭ਵੀਂ ਸਦੀ ਦੇ ਪਹਿਲੇ ਅੱਧ ਵਿਚ ਸਿੱਖ ਧਰਮ ਬਾਰੀ ਤੇ ਬਿਸਤ ਦੁਆਬ ਵਿੱਚੋਂ ਪੰਜਾਬ ਦੇ ਮਾਲਵਾ ਤੇ ਸ਼ਿਵਾਲਿਕ ਦੇ ਨਾਲ ਲਗਦੇ ਇਲਾਕੇ, ਜੋ ਹਾਲਾਂ ਤਕ ਸਿੱਖ ਧਰਮ ਦੀਆਂ ਪ੍ਰਚਾਰ ਸੰਸਥਾਵਾਂ ਦੇ ਪ੍ਰਭਾਵ ਤੋਂ ਬਾਹਰ ਸਨ, ਵਿਚ ਫੈਲ ਗਿਆ ਸੀ।

ਉਸ ਵੇਲੇ ਦੇ ਪ੍ਰਸਿੱਧ ਸਿੱਖਾਂ ਦੇ ਧਾਰਮਿਕ ਸਮਾਜਿਕ ਪਿਛੋਕੜ ਤੋਂ ਇਹ ਸੰਕੇਤ ਮਿਲਦਾ ਹੈ ਕਿ ਪੰਜਾਬ ਦੇ ਸਿੱਖ ਵੱਖੋ-ਵੱਖਰੀਆਂ ਧਾਰਮਿਕ ਰਵਾਇਤਾਂ ਵਿੱਚੋਂ ਸਿੱਖ ਧਰਮ ਵਿਚ ਆਏ ਸਨ। ਇਨ੍ਹਾਂ ਵਿੱਚੋਂ ਕੁਝ ਪਹਿਲੋਂ ਜੈਨ ਮੱਤ ਤੇ ਇਸਲਾਮ ਦੇ ਪੈਰੋਕਾਰ ਰਹੇ ਸਨ। ਕੁਝ ਸੰਨਿਆਸੀਆਂ, ਜੋਗੀਆਂ ਤੇ ਸਖੀ ਸਰਵਰ ਦੇ ਉਪਾਸਕ ਸਨ। ਭਾਵੇਂ ਉਸ ਵੇਲੇ ਦੇ ਮੋਹਰੀ ਸਿੱਖਾਂ ਵਿਚ ਖੱਤਰੀ ਪਹਿਲੇ ਤੇ ਜੱਟ ਦੂਸਰੇ ਸਥਾਨ ਉੱਤੇ ਸਨ ਪਰ ਇਨ੍ਹਾਂ ਵਿਚ ਬ੍ਰਾਹਮਣ, ਰਾਜਪੂਤ, ਤਰਖਾਣ, ਵਣਜਾਰੇ, ਭੱਟ, ਮਿਰਾਸੀ ਆਦਿ ਵੀ ਸ਼ਾਮਿਲ ਸਨ। ਇਉਂ ਪੰਜਾਬ ਵਿਚ ਸਿੱਖ ਧਰਮ ਦਾ ਆਧਾਰ ਕਿਸੇ ਖਾਸ ਵਰਗ ਤਕ ਸੀਮਿਤ ਨਹੀਂ ਸੀ। ਰੁਜ਼ਗਾਰ ਤੇ ਧੰਦੇ ਦੇ ਪੱਖੋਂ ਉਸ ਵੇਲੇ ਦੇ ਸਿੱਖ ਵਪਾਰ, ਖੇਤੀ ਤੇ ਨੌਕਰੀ 'ਤੇ ਨਿਰਭਰ ਸਨ। ਕੁਝ ਵੱਡੇ ਜ਼ਿਮੀਂਦਾਰ ਵੀ ਸਿੱਖ ਧਰਮ ਵਿਚ ਪ੍ਰਵੇਸ਼ ਕਰ ਗਏ ਸਨ। ਕਾਰੀਗਰ ਤੇ ਹੋਰਨਾਂ ਪੇਸ਼ਾਵਰ ਜਮਾਤਾਂ ਦੇ ਲੋਕ ਵੀ ਸਿੱਖ ਧਰਮ ਵਿਚ ਪ੍ਰਵਰਤਿਤ ਹੋ ਗਏ ਸਨ। ਪੰਜਾਬ ਵਿਚ ਸਿੱਖ ਧਰਮ ਦਾ ਪ੍ਰਚਾਰ ਤੇ ਸੰਗਠਨ ਗੁਰੂ ਸਾਹਿਬਾਨ ਦੀ ਅਗਵਾਈ ਹੇਠ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਭਾਈ ਬਿਧੀ ਚੰਦ ਜੀ, ਭਾਈ ਰੂਪ ਚੰਦ ਜੀ ਆਦਿ ਕਈ ਨਾਮਵਰ ਸਿੱਖਾਂ ਦੇ ਹੱਥ ਵਿਚ ਸੀ। ਬਾਬਾ ਬੁੱਢਾ ਜੀ ਜਿਹੇ ਬਜ਼ੁਰਗ ਤੇ ਸੂਝਵਾਨ ਸਿੱਖਾਂ ਨੇ ਸਿੱਖ ਪੰਥ ਨੂੰ ਸੰਕਟ ਵਿੱਚੋਂ ਉਭਾਰਨ ਲਈ ਜੋ ਅਦੁੱਤੀ ਯੋਗਦਾਨ ਪਾਇਆ, ਉਸ ਨੂੰ ਸਪੱਸ਼ਟ ਰੂਪ ਵਿਚ ਸੰਸਾਰ ਦੇ ਸਾਹਮਣੇ ਰੱਖਣ ਦੀ ਲੋੜ ਹੈ। ■

# ਅਧਿਆਤਮਿਕ ਸੂਫ਼ੀ ਭਗਤ ਸ਼ੇਖ਼ ਫਰੀਦ ਜੀ

*- ਡਾ. ਅਮਿਤਾ ਪਾਂਡੇ**

ਭਗਤ ਸ਼ੇਖ਼ ਫਰੀਦ ਜੀ ਜੋ ਵਧੇਰੇ ਕਰਕੇ ਬਾਬਾ ਜੀ ਦੀ ਉਪਾਧੀ ਨਾਲ ਪ੍ਰਸਿੱਧ ਹਨ, ਸਾਰੇ ਦੇਸ਼ ਦੇ ਮਹਾਨ ਸੰਤਾਂ-ਸੂਫ਼ੀਆਂ ਵਿੱਚੋਂ ਹੋਏ ਹਨ। ਬਾਬਾ ਫਰੀਦ ਜੀ ਨੂੰ ਬਾਬਾ ਸ਼ਬਦ ਨਾਲ ਪਰਮਾਤਮਾ ਨਾਲ ਗਹਿਰ ਗੰਭੀਰ ਸਾਂਝ, ਇਕਮਿਕਤਾ ਅਤੇ ਪਰਮਾਤਮਾ ਦੇ ਰੰਗ ਵਿਚ ਰੰਗੀ ਹੋਈ ਆਤਮਾ ਕਾਰਨ ਸੰਬੋਧਨ ਕੀਤਾ ਜਾਂਦਾ ਹੈ। ਭਗਤ ਜੀ ਨੂੰ ਪੰਜਾਬੀ ਕਵਿਤਾ ਦਾ ਪਿਤਾਮਾ ਕਿਹਾ ਜਾਂਦਾ ਹੈ। ਭਗਤ ਫਰੀਦ ਜੀ ਨੂੰ ਸੂਫ਼ੀ ਪਰੰਪਰਾ ਦਾ 'ਚਸ਼ਮ-ਓ-ਚਿਰਾਗ' ਵੀ ਕਿਹਾ ਜਾਂਦਾ ਹੈ। ਸ਼ੇਖ਼ ਫਰੀਦ ਜੀ ਜੀ ਨੂੰ 'ਸ਼ੱਕਰਗੰਜ' ਨਾਲ ਵੀ ਸੰਬੋਧਿਤ ਕੀਤਾ ਜਾਂਦਾ ਹੈ ਜਿਸ ਦਾ ਅਰਥ ਹੈ 'ਮਿਠਾਸ ਦਾ ਖ਼ਜ਼ਾਨਾ'। ਆਪ ਦਾ ਇਕ ਇਕ ਬੋਲ ਮਿਠਾਸ ਨਾਲ ਪਰਿਪੂਰਨ ਤੇ ਰਸਦਾਇਕ ਹੈ। ਆਪ ਦੇ ਮੁਰਸ਼ਿਦ ਖ਼ਵਾਜ਼ਾ ਕੁਤੱਬੁਦੀਨ ਬਖ਼ਤਯਾਰ ਕਾਕੀ ਜਿਨ੍ਹਾਂ 'ਤੇ ਪਰਮਾਤਮਾ ਦੀ ਅਪਾਰ ਬਖ਼ਸ਼ਿਸ਼ ਸੀ, ਆਪ ਨੇ ਫੁਰਮਾਇਆ ਸੀ 'ਫਰੀਦ ਤੂੰ ਸ਼ੱਕਰ ਵਰਗਾ ਮਿੱਠਾ ਹੋਵੇਂਗਾ।' ਭਗਤ ਫਰੀਦ ਜੀ ਦੇ ਅਨੁਯਾਈਆਂ ਤੇ ਕਵੀਆਂ ਨੇ ਭਗਤ ਫਰੀਦ ਜੀ ਦੇ ਇਸ ਗੁਣ ਨੂੰ ਬੜੇ ਸਤਿਕਾਰ ਭਰੇ ਸ਼ਬਦਾਂ ਦੁਆਰਾ ਪੇਸ਼ ਕੀਤਾ ਇਕ ਸੂਫ਼ੀ ਕਵੀ ਜਿਸ ਨੇ ਭਗਤ ਫਰੀਦ ਜੀ ਦੀ ਅਧਿਆਤਮਿਕ ਸ਼ਕਤੀ ਬਾਰੇ ਦੁਹਰਾਇਆ ਹੈ ਕਿ:

*ਸੰਗ ਦਰ ਦਸਤੇ ਤੂ ਗੁਹਰ ਗਰਦਦ*
*ਜ਼ਹਰ ਦਰ ਕਾਮੇ-ਤੂ ਸ਼ਕਰ ਗਰਦਦ*

ਭਾਵ ਹੇ ਪ੍ਰਭੂ ਦੇ ਪਿਆਰੇ ਭਗਤ! ਪੱਥਰ ਤੇਰੇ ਹੱਥ ਵਿਚ ਹੀਰਾ ਬਣ ਜਾਂਦਾ ਹੈ, ਜ਼ਹਿਰ ਤੇਰੇ ਮੂੰਹ ਵਿਚ ਸ਼ੱਕਰ ਬਣ ਜਾਂਦਾ ਹੈ। ਆਪ ਦੀ ਛੋਹ ਨਾਲ ਲੱਖਾਂ ਬੰਦਿਆਂ ਨੂੰ ਜ਼ਿੰਦਗੀ ਦਾ ਸਹੀ ਰਾਹ ਲੱਭਾ। ਇਹ ਤਾਂ ਹੀ ਹੋ ਸਕਿਆ ਜੇ ਬਾਬਾ ਜੀ ਦੇ ਜੀਵਨ ਵਿਚ ਮਿਠਾਸ ਤੇ ਖਿੱਚ ਸੀ। ਨਿਮਰਤਾ ਤੇ ਮਿਠਾਸ ਇਕ ਐਸਾ ਗੁਣ ਹੈ ਜੋ ਸਾਰੇ ਗੁਣਾਂ ਦਾ ਸੋਮਾ ਹੈ, ਚੰਗਿਆਈਆਂ ਦਾ ਤੱਤ ਹੈ। ਜਿਸ ਤਰ੍ਹਾਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ:

*ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥* *(ਪੰਨਾ ੪੭੦)*

ਇਸ ਤਰ੍ਹਾਂ ਭਗਤ ਫਰੀਦ ਜੀ ਨੇ ਵੀ ਆਪਣੇ ਬੋਲਾਂ ਨੂੰ ਇਸ ਢੰਗ ਨਾਲ ਕਿਹਾ:

*ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥*
*ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥੧੨੯॥*

---

**ਏ. ਪੀ. ਜੇ. ਕਾਲਜ, ਜਲੰਧਰ*

*ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥*
*ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥੧੩੦॥ (ਪੰਨਾ ੧੩੮੪)*

ਆਪ ਨੇ ਵੀ ਇਹੀ ਉਪਦੇਸ਼ ਦਿੱਤਾ ਕਿ ਮਿੱਠਾ ਬੋਲਣਾ ਤੇ ਕਿਸੇ ਦਾ ਦਿਲ ਨਾ ਦੁਖਾਣਾ ਰੱਬ ਨੂੰ ਮਿਲਣ ਲਈ ਸਭ ਤੋਂ ਜ਼ਰੂਰੀ ਗੁਣ ਹੈ। ਬਸ ਇਹੀ ਸ਼ੱਕਰ ਸੀ ਬਾਬਾ ਫਰੀਦ ਜੀ ਦੇ ਮੂੰਹ ਵਿਚ, ਇਹੀ 'ਗੰਜ' ਸੀ ਤੇ ਇਹੀ ਖ਼ਜ਼ਾਨਾ ਸੀ ਸ਼ੱਕਰ ਦਾ, ਜਿਸ ਨੇ ਲੱਖਾਂ ਬੰਦਿਆਂ ਨੂੰ ਉਨ੍ਹਾਂ ਦੇ ਚਰਨਾਂ ਦਾ ਭਗਤ ਬਣਾਇਆ।

ਸ਼ੇਖ਼ ਫਰੀਦ ਜੀ ਦਾ ਜਨਮ ਸ਼ੇਖ਼ ਜਮਾਲੁੱਦੀਨ ਸੁਲੇਮਾਨ ਜੀ ਦੇ ਘਰ ੫੬੯ ਹਿਜਰੀ ੧੧੭੩ ਈ: ਰਮਜ਼ਾਨ ਵਿਚ ਹੋਇਆ। ਆਪ ਦਾ ਜਨਮ ਅਸਥਾਨ ਮੁਲਤਾਨ ਦੇ ਨੇੜੇ ਹੀ ਸੀ ਜਿਸ ਨੂੰ ਕੋਠੇਵਾਲ ਕਹਿੰਦੇ ਹਨ। ਸ਼ੇਖ਼ ਫਰੀਦ ਜੀ ਬਾਲ ਅਵਸਥਾ ਵਿਚ ਹੀ ਸਨ ਕਿ ਉਨ੍ਹਾਂ ਦੇ ਪਿਤਾ ਪਰਲੋਕ ਸਿਧਾਰ ਗਏ। ਆਪ ਦੀ ਪਾਲਣਾ ਆਪ ਜੀ ਦੀ ਮਾਤਾ ਕਰਸੂਮ ਬੀਬੀ ਨੇ ਕੀਤੀ ਜੋ ਕਿ ਬੜੀ ਪਾਕਬਾਜ਼ ਸਵਾਣੀ ਸੀ। ਉਸ ਸਮੇਂ ਸੂਫ਼ੀ ਸੰਤਾਂ ਨੇ ਬੀਬੀ ਕਰਸੂਮ ਜੀ ਨੂੰ ਸੰਤ ਸੁਭਾਅ ਬੀਬੀਆਂ ਵਿਚ ਸ਼ਾਮਲ ਕੀਤਾ। ਆਪ ਮਾਤਾ ਕਰਸੂਮ ਬੀਬੀ ਜੀ ਨੇ ਆਪ ਨੂੰ ਧਰਮ ਸਿਧਾਂਤਾਂ ਅਤੇ ਇਸਲਾਮ ਦੀ ਪੱਕੀ ਰਹੁ-ਰੀਤੀ ਵਿਚ ਵਿਚਰਨ ਦੀ ਸਿੱਖਿਆ ਦਿੱਤੀ। ਕਿਹਾ ਜਾਂਦਾ ਹੈ ਕਿ ਆਪ ਜਦੋਂ ਅੱਠ ਸਾਲ ਦੀ ਆਯੂ ਵਿਚ ਆ ਪੁੱਜੇ ਤਾਂ ਆਪ ਨੇ ਸਾਰਾ ਕੁਰਾਨ ਸ਼ਰੀਫ਼ ਹਿਫ਼ਜ਼ ਕਰ ਲਿਆ ਸੀ। ਇਸ ਤਰ੍ਹਾਂ ਆਪ ਨਾ ਕੇਵਲ ਇਕ ਮਹਾਨ ਸੂਫ਼ੀ ਦਰਵੇਸ਼ ਦੇ ਰੂਪ ਵਿਚ ਹੀ ਸੰਸਾਰ ਦੇ ਸਾਹਮਣੇ ਆਏ ਬਲਕਿ ਉਨ੍ਹਾਂ ਸ਼ਰ੍ਹਾ ਫ਼ਿਕਾਹਤਸ ਵੁੱਫ਼ ਤੇ ਇਸਲਾਮੀ ਅਧਿਐਨ ਵਿਚ ਨਿਪੁੰਨਤਾ ਪ੍ਰਾਪਤ ਕਰ ਲਈ।

ਸ਼ੇਖ਼ ਫਰੀਦ ਜੀ ਭਾਰਤ ਵਿਚ ਚਿਸ਼ਤੀ ਸੂਫ਼ੀ ਸਿਲਸਿਲੇ ਦੇ ਮੋਢੀ ਤੇ ਪਿਤਾਮਾ ਹਨ। ਸ਼ੇਖ਼ ਫਰੀਦ ਜੀ ਦੇ ਜੀਵਨ ਲਿਖਾਰੀ ਆਪ ਜੀ ਨੂੰ 'ਸੂਫ਼ੀ' ਆਖਦੇ ਹਨ। ਆਪ ਜੀ ਦੀ ਬਾਣੀ ਵਿਚਾਰਨ ਤੋਂ ਬਾਅਦ, ਹੇਠ ਲਿਖੇ ਸਿਧਾਂਤ ਸਾਹਮਣੇ ਆਉਂਦੇ ਹਨ:

ਮਨੁੱਖ ਸੀਮਿਤ ਦਿਨ ਲੈ ਕੇ ਸੰਸਾਰ ਵਿਚ ਰੱਬ ਨੂੰ ਮਿਲਣ ਆਇਆ ਹੈ, ਦਰਵੇਸ਼ ਬਣਨ ਲਈ ਆਇਆ ਹੈ। ਪਰ ਮਾਇਆ ਦੇ ਮੋਹ ਦੀ ਪੋਟਲੀ ਇਸ ਨੂੰ ਨਿੰਦਿਆ ਤੇ ਵੈਰ ਵਿਰੋਧ ਵਾਲੇ ਪਾਸੇ ਲਿਜਾ ਕੇ ਕੁਰਾਹੇ ਪਾ ਦਿੰਦੀ ਹੈ।

ਦਰਵੇਸ਼ੀ ਵਿਚ ਜਾਂ ਦਰਵੇਸ਼ ਬਣਨ ਲਈ ਕਿਸੇ ਜੰਗਲ ਵਿਚ ਜਾਣ ਦੀ ਲੋੜ ਨਹੀਂ ਹੈ, ਘਰ ਹੀ ਕਿਰਤ ਕਰਦਿਆਂ ਹਿਰਦੇ ਵਿਚ ਰੱਬ ਨੂੰ ਵੇਖਣਾ ਹੈ। ਆਪ ਦਰਵੇਸ਼ ਦੇ ਲੱਛਣ ਬਾਰੇ ਇਸ ਤਰ੍ਹਾਂ ਬਿਆਨ ਕਰਦੇ ਹਨ:

੧. ਸਹਿਨਸ਼ੀਲਤਾ,
੨. ਦੁਨਿਆਵੀ ਲਾਲਚ ਤੋਂ ਨਿਜਾਤ
੩. ਇੱਕ ਰੱਬ ਦੀ ਆਸ
੪. ਖ਼ਲਕਤ ਦੀ ਸੇਵਾ

੫.ਕਿਸੇ ਦਾ ਦਿਲ ਨਾ ਦੁਖਾਉਣਾ

੬.ਹੱਕ ਦੀ ਕਮਾਈ

੭. ਰੱਬ ਦੀ ਯਾਦ

ਜੇ ਮਾਇਆ ਦਾ ਲਾਲਚ ਨਹੀਂ ਮੁੱਕਿਆ ਤਾਂ ਧਾਰਮਿਕ ਭੇਖ ਤੇ ਧਾਰਮਿਕ ਆਹਾਰ ਦਰਵੇਸ਼ੀ ਜੀਵਨ ਨੂੰ ਤਬਾਹ ਕਰ ਦਿੰਦੇ ਹਨ ਅਤੇ ਦਰਵੇਸ਼ੀ ਦਾ ਪੱਲਰਨਾ ਔਖਾ ਹੋ ਜਾਂਦਾ ਹੈ।

ਭਗਤ ਜੀ ਦੇ ਸਲੋਕਾਂ ਦਾ ਵੇਰਵਾ:-

ਆਪ ਦੇ ਸਾਰੇ ਸਲੋਕ ਗਿਣਤੀ ਵਿਚ ੧੩੦ ਹਨ। ਇਨ੍ਹਾਂ ਵਿਚ ੧੭ ਸਲੋਕ ਸ੍ਰੀ ਗੁਰੂ ਨਾਨਕ ਦੇਵ, ਸ੍ਰੀ ਗੁਰੂ ਅਮਰਦਾਸ, ਸ੍ਰੀ ਗੁਰੂ ਰਾਮਦਾਸ ਤੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਦੇ ਵੀ ਹਨ। ਗੁਰੂ ਸਾਹਿਬਾਨ ਨੇ ਸਲੋਕਾਂ ਦਾ ਉਚਾਰਨ ਭਗਤ ਫਰੀਦ ਜੀ ਦੇ ਕੁਝ ਸਲੋਕਾਂ ਦੇ ਭਾਵ ਹੋਰ ਵਧੇਰੇ ਖੁੱਲ੍ਹੇ ਢੰਗ ਨਾਲ ਸਮਝਾਉਣ ਵਾਸਤੇ ਕੀਤਾ ਹੈ। ਤਾਂਕਿ ਕੋਈ ਅੰਞਾਣ ਮਨੁੱਖ ਟਪਲਾ ਨਾ ਖਾ ਜਾਏ। ਸੋ ਭਗਤ ਫਰੀਦ ਜੀ ਦੇ ਨਿਰਮਲ ਤੇ ਨਿਰੋਲ ਆਪਣੇ ਸਲੋਕਾਂ ਦਾ ਭਾਵ ਲਿਖਣ ਵੇਲੇ ਸਤਿਗੁਰੂ ਦੇ ਸਲੋਕਾਂ ਨੂੰ ਨਾਲ ਰਲਾਉਣ ਦੀ ਲੋੜ ਨਹੀਂ। ਗੁਰੂ ਸਾਹਿਬਾਨ ਦੇ ਸਲੋਕਾਂ ਦੀ ਪਛਾਣ ਲਈ ਸਲੋਕਾਂ ਦੇ ਸ਼ੁਰੂ ਵਿਚ ਅੱਖਰ 'ਮ:' ਲਿਖਿਆ ਮਿਲਦਾ ਹੈ ਜਿਸ ਦਾ ਭਾਵ 'ਮਹਲਾ' ਹੈ ਜੋ ਇਹ 'ਮ' ਲਫ਼ਜ਼ ਹੈ ਇਹ 'ਮਹਲਾ' ਦਾ ਸੰਖੇਪ ਹੈ।

ਖਿਆਲਾਂ ਦੀ ਮਿਲਵੀਂ ਲੜੀ ਅਨੁਸਾਰ ਇਨ੍ਹਾਂ ਸਲੋਕਾਂ ਦੇ ਹੇਠ ਲਿਖੀ ਗਿਣਤੀ ਦੇ ਮੁਤਾਬਕ ਪੰਜ ਹਿੱਸੇ ਕੀਤੇ ਗਏ ਹਨ:

੧.੧ ਤੋਂ ੧੫ ਤਕ ਜਿਨ੍ਹਾਂ ਵਿੱਚੋਂ ੧੩ ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦੇ ਹਨ। ਭਗਤ ਫਰੀਦ ਜੀ ਦੇ ਆਪਣੇ ੧੪ ਸਲੋਕ ਹਨ।

੨. ੨੧੬ ਤੋਂ ੨੩੬ ਤਕ ਦੇ ਸਲੋਕਾਂ ਵਿੱਚੋਂ ੩੨ਵਾਂ ਸਲੋਕ ਸ੍ਰੀ ਗੁਰੂ ਨਾਨਕ ਸਾਹਿਬ ਦਾ ਹੈ, ਭਗਤ ਫਰੀਦ ਜੀ ਦੇ ਆਪਣੇ ੨੦ ਸਲੋਕ ਹਨ।

੩. ੩੭ ਤੋਂ ੬੫ ਤਕ ਦੇ ਸਲੋਕਾਂ ਵਿੱਚੋਂ ੫੨ਵਾਂ ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦਾ ਹੈ। ਭਗਤ ਫਰੀਦ ਜੀ ਦੇ ਆਪਣੇ ੨੭ ਹਨ।

੪.੬੬ ਤੋਂ ੯੨ ਤਕ ਦੇ ਸਲੋਕਾਂ ਵਿੱਚੋਂ ੭੫, ੮੨, ੮੩ ਸਲੋਕ ਸ੍ਰੀ ਗੁਰੂ ਅਰਜਨ ਸਾਹਿਬ ਦੇ ਹਨ। ਭਗਤ ਫਰੀਦ ਜੀ ਦੇ ਆਪਣੇ ੨੪ ਸਲੋਕ ਹਨ।

੫. ੯੩ ਤੋਂ ੧੩੦ ਤਕ (੩੭ ਸਲੋਕ) ਦੇ ਸਲੋਕਾਂ ਵਿੱਚੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਤਿੰਨ ਸਲੋਕ ਹਨ (੧੧੩, ੧੨੦, ੧੨੪) ਸ੍ਰੀ ਗੁਰੂ ਅਮਰਦਾਸ ਜੀ ਦੇ ਤਿੰਨ ਸਲੋਕ ਹਨ (੧੦੪, ੧੨੨, ੧੨੩), ਸ੍ਰੀ ਗੁਰੂ ਰਾਮਦਾਸ ਜੀ ਦਾ ਇਕ ਸਲੋਕ (੧੨੧) ਤੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਪੰਜ ਸਲੋਕ ਹਨ ਨੰ. ੧੦੫, ੧੦੮, ੧੦੯, ੧੧੦, ੧੧੧)। ਭਗਤ ਫਰੀਦ ਜੀ ਦੇ ਆਪਣੇ ਸਲੋਕ ੨੬ ਹਨ।

ਬਾਬਾ ਫਰੀਦ ਜੀ ਦੇ ਕੁੱਲ ਸਲੋਕ= ੧੧੨

---

| | | |
|---|---|---|
| ਸ੍ਰੀ ਗੁਰੂ ਨਾਨਕ ਦੇਵ ਜੀ | = | ੪ (੩੨, ੧੧੩, ੧੨੦, ੧੨੪) |
| ਸ੍ਰੀ ਗੁਰੂ ਅਮਰਦਾਸ ਜੀ | = | ੫ (੧੩, ੫੨, ੧੦੮, ੧੨੨, ੧੨੩) |
| ਸ੍ਰੀ ਗੁਰੂ ਰਾਮਦਾਸ ਜੀ | = | ੧ (੧੨੧) |
| ਸ੍ਰੀ ਗੁਰੂ ਅਰਜਨ ਸਾਹਿਬ ਜੀ | = | ੮ (੭੫, ੮੨, ੮੩, ੧੦੫, ੧੦੮ ਤੋਂ ੧੧੧) |
| ਕੁੱਲ ਜੋੜ | = | ੧੩੦ |

ਸੰਖੇਪ ਭਾਵ :-

੧ ਤੋਂ ੧੫ ਤਕ ਸਲੋਕ = ਮਨੁੱਖ ਮਿੱਥੇ ਹੋਏ ਦਿਨ ਲੈ ਕੇ 'ਦਰਵੇਸ਼ੀ' ਲਈ ਆਉਂਦਾ ਹੈ, ਪਰ ਮਾਇਆ ਦੇ ਮੋਹ ਦੀ ਪੋਟਲੀ, ਇਸ ਨੂੰ ਨਿੰਦਾ ਵੈਰ ਆਦਿ ਵੱਲ ਲਾ ਕੇ ਕੁਰਾਹੇ ਪਾ ਦੇਂਦੀ ਹੈ।

੧੬ ਤੋਂ ੩੬ ਤਕ ਸਲੋਕ = ਸਹਿਨਸ਼ੀਲਤਾ, ਦੁਨਿਆਵੀ ਲਾਲਚ ਤੋਂ ਨਜ਼ਾਤ, ਇੱਕ ਰੱਬ ਦੀ ਆਸ, ਖ਼ਲਕਤ ਦੀ ਸੇਵਾ, ਹੱਕ ਦੀ ਕਮਾਈ ਤੇ ਰੱਬ ਦੀ ਯਾਦ ਇਹ ਦਰਵੇਸ਼ ਦੇ ਲੱਛਣ ਹਨ। ਦਰਵੇਸ਼ ਨੂੰ ਜੰਗਲ ਜਾਣ ਦੀ ਲੋੜ ਨਹੀਂ ਪੈਂਦੀ, ਘਰ ਵਿਚ ਹੀ ਉਹ ਰੱਬ ਨੂੰ ਮਿਲ ਜਾਂਦਾ ਹੈ।

੩੭ ਤੋਂ ੬੫ ਤਕ ਸਲੋਕ = ਮਾਇਆ ਦੀ ਖ਼ਾਤਰ ਭਟਕਦਿਆਂ ਸਾਰੀ ਉਮਰ ਖੁਆਰੀ ਵਿਚ ਲੰਘਦੀ ਹੈ, ਮਾਇਆ ਭੀ ਇੱਥੇ ਰਹਿ ਜਾਂਦੀ ਹੈ। ਜਿਤਨਾ ਚਿਰ ਮਾਇਆ ਦਾ ਲਾਲਚ ਮੌਜੂਦ ਹੈ, ਧਾਰਮਿਕ ਭੇਖ ਤੇ ਆਹਰ ਦਰਵੇਸ਼ੀ ਜੀਵਨ ਨੂੰ ਘੁੱਟ ਦਿੰਦੇ ਹਨ।

੬੬ ਤੋਂ ੯੨ ਤਕ ਸਲੋਕ = ਇੱਥੇ ਹੀ ਰਹਿ ਜਾਣ ਵਾਲੀ ਮਾਇਆ ਦੇ ਕਾਰਨ ਅਹੰਕਾਰੀ ਹੋਇਆ ਮਨੁੱਖ ਜ਼ਿੰਦਗੀ ਨੂੰ ਇਤਨਾ ਦੋਜ਼ਕ ਬਣਾ ਦਿੰਦਾ ਹੈ ਕਿ ਜੀਉਣ ਦਾ ਚਾਅ ਹੀ ਮੁੱਕ ਜਾਂਦਾ ਹੈ। ਦਿਨ ਰਾਤ ਦੁਖਾਂ ਵਿਚ ਬੀਤਦੇ ਹਨ, ਮਨਮੋਹਣੇ ਪਦਾਰਥਾਂ ਦੇ ਚਸਕੇ ਸਰੀਰ ਦਾ ਸੱਤਿਆਨਾਸ ਕਰ ਦਿੰਦੇ ਹਨ। ਇਹ ਜੀਵਨ ਅਸਲ ਵਿਚ ਦਰਵੇਸ਼ੀ ਕਮਾਉਣ ਲਈ ਮਿਲਿਆ ਹੈ। ਜੋ ਮਨੁੱਖ ਪ੍ਰਭੂ ਪਿਆਰ ਵਿਚ ਜੁੜਦਾ ਹੈ ਉਸ ਨੂੰ ਵਿਸ਼ੇ ਭੋਗ ਸਤਾਉਂਦੇ ਨਹੀਂ, ਉਹ ਸੁਖੀ ਹੋ ਜਾਂਦਾ ਹੈ।

੯੩ ਤੋਂ ੧੩੦ ਤਕ ਸਲੋਕ = ਦੂਜਿਆਂ ਨੂੰ ਮਰਦਿਆਂ ਵੇਖ ਕੇ ਭੀ ਸੁਆਰਥ ਵਿਚ ਫਸਿਆ ਮਨੁੱਖ ਰੱਬ ਨੂੰ ਚੇਤੇ ਨਹੀਂ ਕਰਦਾ। ਅਜਿਹੇ ਮਨੁੱਖ ਨਾਲੋਂ ਪੰਛੀ ਚੰਗੇ, ਅਜਿਹੇ ਮਹਿਲ ਮਾੜੀਆਂ ਨਾਲੋਂ ਫ਼ਕੀਰੀ ਚੰਗੀ। ਘਰ ਘਾਟ ਛੱਡਣ ਦੀ ਲੋੜ ਨਹੀਂ ਹੈ, ਘਰ ਵਿਚ ਰਹਿੰਦਿਆਂ ਹੀ 'ਦਰਵੇਸ਼ੀ' ਕਮਾਈ ਜਾ ਸਕਦੀ ਹੈ। ਅੰਮ੍ਰਿਤ ਵੇਲੇ ਪ੍ਰਭੂ ਦੀ ਯਾਦ, ਇਕ ਰੱਬ ਦੀ ਆਸ, ਨਿਮਰਤਾ, ਸਹਿਨਸ਼ੀਲਤਾ ਤੇ ਕਿਸੇ ਦਾ ਦਿਲ ਨਾ ਦੁਖਾਉਣਾ, ਇਹ ਹੀ ਦਰਵੇਸ਼ੀ ਹੈ।

ਜਿੱਥੇ ਭਗਤ ਜੀ ਨੇ ਸਲੋਕਾਂ ਦਾ ਉਚਾਰਨ ਕੀਤਾ ਉੱਥੇ ਭਗਤ ਸ਼ੇਖ਼ ਫਰੀਦ ਜੀ ਨੇ ਸ਼ਬਦ ਵੀ ਉਚਾਰਨ ਕੀਤੇ। ਸ਼ੇਖ਼ ਫਰੀਦ ਜੀ ਦੇ ਚਾਰ ਸ਼ਬਦ ਹਨ। ਇਹ

ਸੰਕਲਿਤ ਸ਼ਬਦ ਤਿੰਨ ਰਾਗਾਂ ਵਿਚ ਹਨ- ਰਾਗ ਆਸਾ, ਰਾਗ ਸੂਹੀ ਤੇ ਰਾਗ ਸੂਹੀ ਲਲਿਤ।

ਭਗਤ ਸ਼ੇਖ਼ ਫਰੀਦ ਜੀ ਦਾ ਪਹਿਲਾ ਸ਼ਬਦ ਜੋ ਕਿ ਆਸਾ ਸ਼ੇਖ਼ ਫਰੀਦ ਜੀ ਜੀਉ ਕੀ ਬਾਣੀ ਦੇ ਅੰਤਰਗਤ ਆਉਂਦਾ ਹੈ, ਉਹ ਹੈ:

*ਆਸਾ ਸੇਖ ਫਰੀਦ ਜੀਉ ਕੀ ਬਾਣੀ*
*ੴ ਸਤਿਗੁਰ ਪ੍ਰਸਾਦਿ॥*
*ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥*
*ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥੧॥*
*ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ॥*
*ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ॥੧॥ ਰਹਾਉ॥ (ਪੰਨਾ ੪੮੮)*

ਦੂਸਰਾ ਸ਼ਬਦ ਰਾਗ ਆਸਾ:

*ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ॥*
*ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ॥੧॥*
*ਆਜੁ ਮਿਲਾਵਾ ਸੇਖ ਫਰੀਦ, ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ॥੧॥ ਰਹਾਉ॥*
*(ਪੰਨਾ ੪੮੮)*

ਤੀਸਰਾ ਸ਼ਬਦ ਰਾਗ ਸੂਹੀ ਵਿਚ:

*ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ॥*
*ਬਾਵਲਿ ਹੋਈ ਸੋ ਸਹੁ ਲੋਰਉ॥*
*ਤੈ ਸਹਿ ਮਨ ਮਹਿ ਕੀਆ ਰੋਸੁ॥*
*ਮੁਝੁ ਅਵਗਨ ਸਹ ਨਾਹੀ ਦੋਸੁ॥੧॥*
*ਤੈ ਸਾਹਿਬ ਕੀ ਮੈ ਸਾਰ ਨ ਜਾਨੀ॥*
*ਜੋਬਨੁ ਖੋਇ ਪਾਛੈ ਪਛੁਤਾਨੀ॥੧॥ (ਪੰਨਾ ੭੯੪)*

ਚੌਥਾ ਸ਼ਬਦ ਹੈ- ਰਾਗ ਸੂਹੀ ਲਲਿਤ ਵਿਚ:

*ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ॥*
*ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ॥੧॥*
*ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥੧॥ ਰਹਾਉ॥ (ਪੰਨਾ ੭੯੪)*

ਇਸ ਤਰ੍ਹਾਂ ਭਗਤ ਸ਼ੇਖ਼ ਫਰੀਦ ਜੀ ਨੇ ਆਪਣੇ ਜੀਵਨ ਕਾਲ ਵਿਚ ਕਈ ਲੱਖਾਂ ਮਨੁੱਖਾਂ ਦਾ ਉੱਧਾਰ ਕੀਤਾ। ਭਗਤ ਜੀ ਜਿੱਥੇ ਆਪ ਇਕ ਬ੍ਰਹਮਗਿਆਨੀ, ਸੰਤ ਤੇ ਪਰਮਾਤਮਾ ਵਿਚ ਰੰਗੀ ਹੋਈ ਆਤਮਾ ਸਨ ਉੱਥੇ ਆਪ ਨੇ ਰੱਬ ਦੀ ਰਹਿਮਤ ਸਦਕਾ ਆਪਣੀ ਬਾਣੀ ਦੁਆਰਾ ਜਨ ਸਧਾਰਨ ਦਾ ਉੱਧਾਰ ਕੀਤਾ। ਗੁਰਮਤਿ ਸੰਗੀਤ ਦੀ ਕੀਰਤਨ ਪਰੰਪਰਾ ਵਿਚ ਬਾਬਾ ਫਰੀਦ ਜੀ ਦੇ ਸਲੋਕਾਂ ਦਾ ਗਾਇਨ ਨਿਰਧਾਰਿਤ ਪਰੰਪਰਾ ਵਿਚ ਕਰਨ ਦੀ ਮਰਯਾਦਾ ਮੌਜੂਦ ਹੈ ਜਿਸ ਤਹਿਤ ਰਾਗੀ ਸਿੰਘ ਇਹ ਕੀਰਤਨ ਤੰਤੀ ਸਾਜ਼ਾਂ ਨਾਲ ਕਰਦੇ ਹਨ। ■

# ਭਾਈ ਘਨੱਈਆ ਜੀ

–ਡਾ. ਗੁਰਚਰਨ ਸਿੰਘ*

ਸਿੱਖ-ਪੰਥ ਵਿਚ ਭਾਈ ਘਨੱਈਆ ਜੀ ਦੀ ਅਦੁੱਤੀ ਸੇਵਾ ਕਾਰਨ ਉਨ੍ਹਾਂ ਦਾ ਵਿਸ਼ੇਸ਼ ਸਥਾਨ ਹੈ। ਉਨ੍ਹਾਂ ਨੂੰ ਸੇਵਾ-ਪੰਥੀ ਸੰਪ੍ਰਦਾਇ ਦਾ ਮੋਢੀ ਮੰਨਿਆ ਜਾਂਦਾ ਹੈ। ਯੂਰਪ ਵਿਚ ਹੈਨਰੀ ਡੂੰਨਟ ਵੱਲੋਂ ਚਲਾਈ ਰੈੱਡ ਕਰਾਸ ਲਹਿਰ ਤੋਂ ਪਹਿਲਾਂ ਹੀ ਉਹ ਨਿਰਸੁਆਰਥ ਤੇ ਨਿਰਵੈਰ ਹੋ ਕੇ ਆਪਣਿਆਂ ਤੇ ਬਿਗਾਨਿਆਂ ਦੀ ਸੇਵਾ ਕਰਨ ਦਾ ਮਿਸ਼ਨ ਅਰੰਭ ਕਰ ਚੁੱਕੇ ਸਨ। ਸ੍ਰੀ ਅਨੰਦਪੁਰ ਸਾਹਿਬ ਦੇ ਯੁੱਧਾਂ ਵਿਚ ਉਨ੍ਹਾਂ ਨੇ ਆਪਣੇ ਮਿਸ਼ਨ ਰਾਹੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਸੰਨਤਾ ਤੇ ਬਖ਼ਸ਼ਿਸ਼ ਪ੍ਰਾਪਤ ਕੀਤੀ ਸੀ।

ਭਾਈ ਘਨੱਈਆ ਜੀ ਦਾ ਜਨਮ ੧੬੪੮ ਈ: ਵਿਚ ਵਜ਼ੀਰਾਬਾਦ (ਪਾਕਿਸਤਾਨ) ਨੇੜੇ "ਪਿੰਡ ਸੋਦਰਾ" ਵਿਚ ਭਾਈ ਨੱਥੂ ਰਾਮ ਖੱਤਰੀ ਦੇ ਘਰ ਮਾਤਾ ਸੁੰਦਰੀ ਜੀ ਦੀ ਕੁੱਖੋਂ ਹੋਇਆ। ਆਪ ਦੇ ਪਿਤਾ ਸ਼ਾਹੀ ਲੋੜ ਪੂਰਤੀ ਸਪਲਾਈ ਦੇ ਠੇਕੇਦਾਰ ਸਨ, ਸੋ ਭਾਈ ਘਨੱਈਆ ਜੀ ਵੀ ਸਮੇਂ ਦੀ ਮੁਗ਼ਲ ਸਰਕਾਰ ਦੇ ਨਾਲ ਆਪਣੇ ਪਿਤਾ ਦੀ ਮ੍ਰਿਤੂ ਪਿੱਛੋਂ ਕੁਝ ਸਮਾਂ ਸੰਬੰਧਿਤ ਰਹੇ। ਭਾਈ ਨੱਥੂ ਰਾਮ ਜੀ ਜਰਨੈਲ ਅਮੀਰ ਸਿੰਘ ਮੁਸਾਹਿਬ ਦੇ ਕਾਰਦਾਰ ਸਨ। ਇਕ ਵਾਰ ਭਾਈ ਨੱਥੂ ਰਾਮ ਜੀ ਦੇ ਅਕਾਲ ਚਲਾਣੇ ਪਿੱਛੋਂ ਹਾਕਮ ਦੇ ਡੇਰੇ ਨਾਲ ਲੋੜ ਪੂਰਤੀ ਦੀ ਸਪਲਾਈ ਲਈ ਠੇਕੇਦਾਰ ਦੇ ਸਹਾਇਕ ਵਜੋਂ ਭਾਈ ਘਨੱਈਆ ਜੀ ਨੂੰ ਹਾਕਮ ਦੇ ਨਾਲ ਕਾਬਲ ਦੇ ਦੌਰੇ ਸਮੇਂ ਨਾਲ ਜਾਣਾ ਪਿਆ। ਸਫਰ 'ਤੇ ਜਾਂਦਿਆਂ ਭਾਈ ਘਨੱਈਆ ਜੀ ਨੂੰ ਇਕ ਦਿਲ-ਖਿੱਚਵੀਂ ਅਵਾਜ਼ ਕੰਨੀਂ ਪੈ ਗਈ ਤੇ ਉਹ ਮੁਗ਼ਲ ਕੈਂਪ ਛੱਡ ਕੇ ਸੁਰੀਲੀ ਅਵਾਜ਼ ਦੇ ਪਿੱਛੇ-ਪਿੱਛੇ ਉਸ ਥਾਂ ਤੇ ਪਹੁੰਚ ਗਏ ਜਿੱਥੋਂ ਉਹ ਮੰਤਰ-ਮੁਗਧ ਕਰਨ ਵਾਲੀ ਅਵਾਜ਼ ਆ ਰਹੀ ਸੀ। ਇਸ ਤਰ੍ਹਾਂ ਭਾਈ ਘਨੱਈਆ ਜੀ ਸੰਤਾਂ-ਸਾਧੂਆਂ ਦੀ ਸੰਗਤ ਵਿਚ ਅਧਿਆਤਮਿਕ ਸ਼ਾਂਤੀ ਦੀ ਤਲਾਸ਼ ਲਈ ਤੁਰ ਪਏ। ੧੨ ਸਾਲ ਦੀ ਉਮਰ ਵਿਚ ਉਨ੍ਹਾਂ ਦਾ ਮਿਲਾਪ ਭਗਤ ਨਨੂਆ ਜੀ ਨਾਲ ਹੋਇਆ। ਭਗਤ ਨਨੂਆ ਜੀ ਨੇ ਕਿਹਾ ਕਿ ਪਰਮ-ਪਦ ਤਕ ਪਹੁੰਚਣ ਲਈ ਧਰੂ ਭਗਤ ਵਾਂਗ ਨਿਰੰਤਰ ਸਾਧਨਾ ਕਰਨ ਦੀ ਲੋੜ ਹੈ। ਉਹ ਭਗਤ ਨਨੂਆ ਜੀ ਦੇ ਸੇਵਕ ਬਣ ਗਏ। ਫਿਰ ਉਨ੍ਹਾਂ ਨੂੰ ਇਕ ਸਾਧੂ ਮਿਲਿਆ ਜਿਸ ਨੇ ਉਨ੍ਹਾਂ ਨੂੰ ਪਰਮ ਪਦ ਦੀ ਪ੍ਰਾਪਤੀ ਲਈ 'ਤਪ' ਦਾ ਰਾਹ ਦੱਸਿਆ। ਉਹ ਅੰਨ-ਜਲ ਤਿਆਗ ਕੇ ਨਦੀ ਕਿਨਾਰੇ ਬੈਠ ਗਏ। ਇਸ ਤਰ੍ਹਾਂ ਉਹ ਸੱਚ ਦੀ ਖੋਜ ਕਰਦਿਆਂ ਸ੍ਰੀ

*ਬੋਲੀਵੁੱਡ ਹਾਈਟਸ, ੨੦੪ ਲੋਟਸ ਟਾਵਰ ਪੀਰ ਮੁਸੱਲਾ, ਡਾ:ਢਕੋਲੀ ਜ਼ਿਲ੍ਹਾ ਮੋਹਾਲੀ-੧੬੦੧੦੪ ਮੋ: ੯੮੧੫੭-੫੩੦੪੬

ਅਨੰਦਪੁਰ ਸਾਹਿਬ ਪਹੁੰਚ ਗਏ।

ਉਹ ਸ੍ਰੀ ਅਨੰਦਪੁਰ ਪਹੁੰਚ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਮਿਲੇ ਤੇ ਮਨ ਦੀ ਸ਼ਾਂਤੀ ਪ੍ਰਾਪਤ ਕੀਤੀ। ਗੁਰੂ ਜੀ ਨੇ ਭਾਈ ਘਨੱਈਆ ਜੀ ਨੂੰ ਨਦੀ ਤੋਂ ਪਾਣੀ ਲਿਆਉਣ ਦੀ ਸੇਵਾ ਬਖ਼ਸ਼ੀ। ਭਾਈ ਘਨੱਈਆ ਜੀ ਜਦ ਪਾਣੀ ਦਾ ਘੜਾ ਲਿਆਏ ਤਾਂ ਗੁਰੂ ਸਾਹਿਬ ਨੇ ਹੱਥ ਧੋ ਕੇ ਬਾਕੀ ਸਾਰਾ ਪਾਣੀ ਡੋਲ੍ਹ ਦਿੱਤਾ। ਇਕ ਹੋਰ ਘੜਾ ਲਿਆਉਣ ਲਈ ਕਿਹਾ। ਇਸ ਵਾਰ ਘੜਾ ਆਉਣ ਮਗਰੋਂ ਗੁਰੂ ਜੀ ਨੇ ਆਪਣੇ ਪੈਰ ਧੋਤੇ ਤੇ ਬਾਕੀ ਸਾਰਾ ਪਾਣੀ ਰੋੜ੍ਹ ਦਿੱਤਾ। ਦੂਸਰੇ ਦਿਨ ਵੀ ਇੰਝ ਹੀ ਹੋਇਆ ਤੇ ਇਸ ਤਰ੍ਹਾਂ ਤਿੰਨ ਮਹੀਨੇ ਲਈ ਹੁੰਦਾ ਰਿਹਾ। ਭਾਈ ਘਨੱਈਆ ਜੀ ਹਰ ਰੋਜ਼ ਸਤਿ ਬਚਨ ਕਹਿ ਕੇ ਨਦੀ ਵਿੱਚੋਂ ਪਾਣੀ ਲਿਆਉਂਦੇ ਰਹੇ। ਫਿਰ ਉਹ ਲੰਗਰ ਵਿਚ ਸੇਵਾ ਕਰਦੇ। ਸੰਗਤਾਂ ਨੂੰ ਜਲ ਛਕਾਉਂਦੇ, ਗੁਰੂ ਦਰਬਾਰ ਵਿਚ ਬੈਠੀਆਂ ਸੰਗਤਾਂ ਦੀ ਵੀ ਜਲ ਪਿਲਾ ਕੇ ਸੇਵਾ ਕਰਦੇ। ਇਸ ਤੋਂ ਬਿਨ੍ਹਾਂ ਉਹ ਗੁਰੂ ਜੀ ਦੇ ਘੋੜਿਆਂ ਲਈ ਘਾਹ ਦਾਣਾ ਆਦਿ ਲਿਆਉਂਦੇ, ਲਿੱਦ ਇਕੱਠੀ ਕਰਦੇ ਰਹੇ ਤੇ ਨਹਾਉਣ ਲਈ ਪਾਣੀ ਲਿਆਉਣ ਦੀ ਸੇਵਾ ਵੀ ਨਿਭਾਉਂਦੇ ਰਹੇ। ਇਸ ਤਰ੍ਹਾਂ ਸੇਵਾ ਕਰਦਿਆਂ ਜਦ ਕਾਫੀ ਸਮਾਂ ਹੋ ਗਿਆ ਤਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਕਿਹਾ, "ਭਾਈ ਸਿੱਖਾ! ਤੇਰੀ ਘਾਲਿ ਥਾਂਇ ਪਈ ਹੈ।ਪ੍ਰਭੂ ਨੇ ਤੈਨੂੰ ਪੂਰਨਤਾ ਦੀ ਬਖ਼ਸ਼ਿਸ਼ ਕੀਤੀ ਹੈ। ਹੁਣ ਤੂੰ ਜਾਹ ਤੇ ਹੋਰਨਾਂ ਨਾਲ ਜਾ ਕੇ ਇਹ ਕਮਾਈ ਸਾਂਝੀ ਕਰ।"

ਭਾਵੇਂ ਭਾਈ ਘਨੱਈਆ ਜੀ ਸ੍ਰੀ ਅਨੰਦਪੁਰ ਸਾਹਿਬ ਨਹੀਂ ਛੱਡਣਾ ਚਾਹੁੰਦੇ ਸੀ,ਪਰ ਗੁਰੂ ਜੀ ਦਾ ਹੁਕਮ ਤਾਂ ਟਾਲਿਆ ਨਹੀਂ ਜਾ ਸਕਦਾ ਸੀ। ਭਾਈ ਘਨੱਈਆ ਜੀ ਪੰਜਾਬ ਦੀ ਉੱਤਰ-ਪੱਛਮੀ ਸੀਮਾ ਵੱਲ ਤੁਰ ਪਏ। ਉਹ ਅਟਕ ਜ਼ਿਲ੍ਹੇ ਦੇ ਪਹਾੜੀ ਖੇਤਰ ਦੇ ਇਕ ਪਿੰਡ ਕਵ੍ਹਾ ਜਾਂ "ਕਵਹਾਂ" ਵਿਚ ਪਹੁੰਚ ਗਏ। ਉੱਥੇ ਪਹੁੰਚ ਕੇ ਭਾਈ ਜੀ ਨੇ ਹਰ ਵਿਅਕਤੀ ਲਈ ਬਿਨ੍ਹਾਂ ਕਿਸੇ ਧਾਰਮਿਕ ਜਾਂ ਸਮਾਜਿਕ ਵਿਤਕਰੇ ਦੇ ਪ੍ਰਚਾਰ ਕੇਂਦਰ ਸਥਾਪਿਤ ਕੀਤਾ।

ਜਦ ੧੬੭੫ ਈ: ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਦਿੱਲੀ ਵਿਚ ਔਰੰਗਜ਼ੇਬ ਦੇ ਹੁਕਮ ਨਾਲ ਸ਼ਹਾਦਤ ਹੋਈ ਤਾਂ ਭਾਈ ਘਨੱਈਆ ਜੀ ਹੋਰ ਸੰਗਤ ਨਾਲ ਸ੍ਰੀ ਅਨੰਦਪੁਰ ਸਾਹਿਬ ਪਹੁੰਚ ਗਏ। ਬਾਕੀ ਤਾਂ ਦਸਵੇਂ ਗੁਰੂ ਜੀ ਦੇ ਦਰਸ਼ਨ ਕਰ ਕੇ ਮੁੜ ਗਏ ਪਰ ਭਾਈ ਸਾਹਿਬ ਉੱਥੇ ਟਿਕੇ ਰਹੇ ਤੇ 'ਪਾਣੀ' ਦੀ ਸੇਵਾ ਕਰਨ ਲੱਗ ਪਏ।

ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੰਘਾਂ ਨੂੰ ਸ਼ਸਤਰ ਪਹਿਨਣ ਲਈ ਆਦੇਸ਼ ਦਿੱਤਾ ਤਾਂ ਆਪ ਨੂੰ ਵੀ ਇਕ ਤੇਗ ਪੁਆ ਦਿੱਤੀ ਗਈ।

ਜਦੋਂ ਪਹਾੜੀ ਰਾਜਿਆਂ ਨਾਲ ਗੁਰੂ ਜੀ ਯੁੱਧ ਕਰ ਰਹੇ ਸਨ ਤਾਂ ਭਾਈ ਸਾਹਿਬ

ਵੈਰੀਆਂ ਤੇ ਸਿੱਖ ਫੌਜੀਆਂ ਨੂੰ ਬਿਨਾਂ ਕਿਸੇ ਵਿਤਕਰੇ ਪਾਣੀ ਪਿਲਾਉਂਦੇ। ਜਦੋਂ ਸਿੱਖਾਂ ਨੇ ਵੇਖਿਆ ਕਿ ਭਾਈ ਸਾਹਿਬ ਜ਼ਖ਼ਮੀ ਵੈਰੀਆਂ ਨੂੰ ਜਲ ਛਕਾ ਰਹੇ ਹਨ ਤਾਂ ਉਨ੍ਹਾਂ ਗੁਰੂ ਜੀ ਪਾਸ ਸ਼ਿਕਾਇਤ ਕੀਤੀ। ਭਾਈ ਜੀ ਨੂੰ ਜਦ ਬੁਲਾ ਕੇ ਪੁੱਛਿਆ ਗਿਆ ਤਾਂ ਆਪ ਨੇ ਕਿਹਾ, "ਮਹਾਰਾਜ ਸਿੰਘਾਂ ਦੀ ਸ਼ਿਕਾਇਤ ਸਹੀ ਹੈ। ਜਦ ਵੀ ਕੋਈ ਜ਼ਖ਼ਮੀ ਹੁੰਦਾ ਹੈ, ਮੈਂ ਪਾਣੀ ਲੈ ਕੇ ਪਹੁੰਚ ਜਾਂਦਾ ਹਾਂ। ਉਸ ਸਮੇਂ ਮੈਨੂੰ ਜ਼ਖ਼ਮੀ ਵਿੱਚੋਂ ਕੋਈ ਮੁਗ਼ਲ ਜਾਂ ਪਹਾੜੀਆ ਵੈਰੀ ਨਹੀ ਦਿਸਦਾ, ਬਲਕਿ ਹਰ ਵਿਅਕਤੀ ਵਿੱਚੋਂ ਮੈਨੂੰ ਮੇਰੇ ਸਤਿਗੁਰੂ ਦਾ ਨੂਰਾਨੀ ਚਿਹਰਾ ਨਜ਼ਰ ਆਉਂਦਾ ਹੈ।

*"ਤੈਨੂੰ ਸਮਝ ਪਿਲਾਵਾਂ ਪਾਣੀ ਸਿਰ ਮੇਰੇ ਦੇ ਸਾਂਈ।*
*ਤੁਰਕ ਅਤੁਰਕ ਨ ਦਿਸਦਾ ਮੈਨੂੰ 'ਤੂੰ' ਸਾਰੇ ਦਿਸ ਆਈਂ।"*

ਗੁਰੂ ਜੀ ਉਸ ਦੇ ਉੱਤਰ ਤੋਂ ਬਹੁਤ ਖੁਸ਼ ਹੋਏ। ਗੁਰੂ ਜੀ ਨੇ ਕਿਹਾ; ਭਾਈ ਘਨੱਈਆ ਨੇ ਮੇਰੀਆਂ ਸਿੱਖਿਆਵਾਂ ਨੂੰ ਚੰਗੀ ਤਰ੍ਹਾਂ ਸਮਝਿਆ ਹੈ ਤੇ ਉਨ੍ਹਾਂ ਨੂੰ ਅਮਲੀ ਰੂਪ ਦਿੱਤਾ ਹੈ।" ਗੁਰੂ ਜੀ ਨੇ ਫਿਰ ਭਾਈ ਘਨੱਈਆ ਜੀ ਨੂੰ ਮਰਹਮ ਦੀ ਡੱਬੀ ਵੀ ਦਿੱਤੀ ਤੇ ਕਿਹਾ, "ਜਾਹ! ਲੋੜ ਪੈਣ ਤੇ ਜ਼ਖ਼ਮੀਆਂ ਦੀ ਮਰਹਮ-ਪੱਟੀ ਵੀ ਕਰ ਦਿਆ ਕਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮਿਸ਼ਨ ਤਾਂ ਸਰਬੱਤ ਦਾ ਭਲਾ ਹੈ।"

ਜਦੋਂ ਗੁਰੂ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਛੱਡਿਆ ਤਾਂ ਗੁਰੂ ਜੀ ਨੇ ਭਾਈ ਘਨੱਈਆ ਜੀ ਨੂੰ ਆਪਣੇ ਪਿੰਡ 'ਕਵ੍ਹਾ' ਵਿਚ ਜਾ ਕੇ ਪ੍ਰਚਾਰ ਕਰਨ ਲਈ ਕਿਹਾ। ਭਾਈ ਸਾਹਿਬ 'ਕਵ੍ਹਾ' ਜਾ ਕੇ ਗੁਰਮਤਿ ਦਾ ਪ੍ਰਚਾਰ ਕਰਦੇ ਰਹੇ ਤੇ ਉਨ੍ਹਾਂ ਦੁਖੀਆਂ ਬੀਮਾਰਾਂ ਦੀ ਸੇਵਾ ਕਰਨ ਦਾ ਮਹਾਨ ਕਾਰਜ ਵੀ ਅਰੰਭ ਕਰ ਦਿੱਤਾ। ਬੀਮਾਰ ਤੇ ਜ਼ਖ਼ਮੀਆਂ ਦੀ ਸੇਵਾ ਕਰਨ ਵਾਲੀ ਸੰਸਥਾ "ਰੈੱਡ ਕਰਾਸ ਸੁਸਾਇਟੀ" ਜਿਸ ਦਾ ਮੁੱਢ ਹੈਨਰੀ ਡੁੱਨਟ ਨੇ ਬੰਨ੍ਹਿਆ ਤੇ ਜਿਸ ਨੂੰ ੧੯੪੯ ਈ: ਦੀ ਜੈਨੇਵਾ ਕਨਵੈਨਸ਼ਨ ਅਨੁਸਾਰ ਵਿਸ਼ੇਸ਼ ਅਧਿਕਾਰ ਮਿਲੇ ਸਨ, ਉਸ ਦਾ ਮੁੱਢ ਭਾਈ ਘਨੱਈਆ ਜੀ ਦੇ ਸੇਵਾ ਮਿਸ਼ਨ ਨਾਲ ੧੯੦ ਸਾਲ ਪਹਿਲਾਂ ਹੀ ਸ਼ੁਰੂ ਹੋ ਚੁੱਕਾ ਸੀ।

ਭਾਈ ਘਨੱਈਆ ਜੀ ਸੇਵਾ ਦੇ ਪੁਤਲੇ ਤੇ ਗੁਰਮਤਿ ਦੇ ਮਹਾਨ ਪ੍ਰਚਾਰਕ ਸਨ। ਉਨ੍ਹਾਂ ਨੇ ਮਹਾਨ ਕਾਰਜ ਕਰਦਿਆਂ ੨੦ ਨਵੰਬਰ ਸੰਨ ੧੭੧੮ ਨੂੰ ਆਪਣੇ ਪਿੰਡ ਸੋਦਰੇ ਵਿਖੇ ਪ੍ਰਾਣ ਤਿਆਗੇ।

ਆਪ ਜੀ ਦੇ ਅਕਾਲ ਚਲਾਣੇ ਮਗਰੋਂ ਆਪ ਜੀ ਦੇ ਸ਼ਰਧਾਲੂ ਭਾਈ ਸਹਿਸਰਾਮ, ਤੇ ਸੇਵਾ ਰਾਮ ਨੇ ਇਹ ਨੇਕ ਕਾਰਜ ਜਾਰੀ ਰੱਖਿਆ। ਭਾਈ ਸੇਵਾ ਰਾਮ ਦੀ ਅਦੁੱਤੀ ਘਾਲਣਾ ਕਰਕੇ ਇਸ ਸੰਪ੍ਰਦਾਇ ਦਾ ਨਾਮ "ਸੇਵਾ ਪੰਥੀ" ਪੈ ਗਿਆ। ਭਾਈ ਸੇਵਾ ਰਾਮ ਤੋਂ ਮਗਰੋਂ ਇਸ ਦੀ ਵਾਗਡੋਰ ਭਾਈ ਅੱਡਣਸ਼ਾਹ ਨੇ ਸੰਭਾਲੀ ਜਿਸ ਕਾਰਨ ਇਨ੍ਹਾਂ ਨੂੰ "ਅੱਡਣ ਸ਼ਾਹੀਏ" ਵੀ ਕਿਹਾ ਜਾਂਦਾ ਹੈ। ■

# ਗੁਰਮਤਿ ਵਿਚ ਬਜ਼ੁਰਗਾਂ ਦਾ ਸਤਿਕਾਰ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਸੰਸਾਰ ਕਦੋਂ ਅਤੇ ਕਿਤਨੀ ਵਾਰ ਹੋਂਦ ਵਿਚ ਆਇਆ ਅਤੇ ਵਿਨਾਸ਼ ਹੋ ਗਿਆ। ਇਸ ਸਬੰਧੀ ਵੱਖ-ਵੱਖ ਧਰਮਾਂ ਅਤੇ ਵਿਦਵਾਨਾਂ ਨੇ ਆਪਣੇ-ਆਪਣੇ ਵਿਚਾਰ ਸਮੇਂ-ਸਮੇਂ 'ਤੇ ਪਰਗਟ ਕੀਤੇ ਹਨ। ਗੁਰਮਤਿ ਇਸ ਬਾਰੇ ਇਉਂ ਸੋਝੀ ਬਖ਼ਸ਼ਦੀ ਹੈ,

*-ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥*
*ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥* (ਪੰਨਾ ੧੯)
*-ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥*
*ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥* (ਪੰਨਾ ੪)
*-ਕਈ ਬਾਰ ਪਸਰਿਓ ਪਾਸਾਰ॥* (ਪੰਨਾ ੨੭੬)

ਸੰਸਾਰ ਸਮਾਜ ਮੁੱਢਲੀਆਂ ਹਾਲਤਾਂ ਵਿਚ ਹੋਂਦ ਵਿਚ ਆਉਣ ਉਪਰੰਤ ਹਰ ਖੇਤਰ ਵਿਚ ਵਿਕਾਸ ਕਰਦਾ ਰਿਹਾ ਅਤੇ ਹਰ ਖੇਤਰ ਵਿਚ ਸਿਖਰਾਂ ਛੋਂਹਦਾ ਰਿਹਾ। ਖੋਜਾਰਥੀਆਂ ਵੱਲੋਂ ਕੀਤੀਆਂ ਖੋਜਾਂ ਇਸ ਤੱਥ ਦੀ ਸ਼ਾਹਦੀ ਭਰਦੀਆਂ ਹਨ। ਸਮਾਜ ਅਸਭਿਅਕ ਤੋਂ ਸਭਿਅਕ ਬਣਿਆ। ਕੋਈ ਸਮਾਜ ਕਿਤਨਾ ਕੁ ਸਭਿਅਕ ਹੈ। ਕਿਤਨਾ ਵਿਕਸਿਤ ਹੈ, ਦਾ ਅੰਦਾਜ਼ਾ ਉਸ ਸਮਾਜ ਦੇ ਲੋਕਾਂ ਦਾ ਅਚਾਰ, ਵਿਹਾਰ, ਅਹਾਰ, ਸੋਚ-ਸੁਭਾਅ, ਆਪਸੀ ਪ੍ਰੇਮ-ਪਿਆਰ, ਆਪਸੀ ਪਿਆਰ-ਸਤਿਕਾਰ, ਆਪਸੀ ਸਹਿਯੋਗ ਤੇ ਸਹਿਹੋਂਦ, ਭਾਵ ਸਮੁੱਚੇ ਰੂਪ ਵਿਚ ਉਸ ਦੇ ਸੱਭਿਆਚਾਰ ਤੋਂ ਲਾਇਆ ਜਾਂਦਾ ਹੈ। ਮਨੁੱਖ ਦੇ ਜੀਵਨ ਨੂੰ ਮੁੱਢਲੇ ਤੌਰ ਉੱਤੇ ਦੋ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ: ਇਕ ਉਸ ਦਾ ਅੰਦਰਲਾ ਸੰਸਾਰ ਅਤੇ ਦੂਸਰਾ ਬਾਹਰਲਾ ਸੰਸਾਰ ਤਥਾ ਉਸ ਦਾ ਅਧਿਆਤਮਿਕ ਜੀਵਨ ਅਤੇ ਦੂਸਰਾ ਸੰਸਾਰਿਕ ਜੀਵਨ। ਗੁਰਬਾਣੀ ਸਮੁੱਚੇ ਸੰਸਾਰ ਲਈ ਦੋਹਾਂ ਸੰਸਾਰਾਂ ਤਥਾ ਦੋਹਾਂ ਹੀ ਜੀਵਨ ਪੰਧਾਂ ਵਿਚ ਅਗਵਾਈ ਕਰਦੀ ਹੈ। "ਗੁਰਬਾਣੀ ਇਸੁ ਜਗੁ ਮਹਿ ਚਾਨਣੁ" ਅਨੁਸਾਰ ਗੁਰਮਤਿ ਸਾਰੇ ਸੰਸਾਰ ਲਈ ਅਧਿਆਤਮਿਕ ਅਤੇ ਸੰਸਾਰਿਕ (ਸਮਾਜਿਕ) ਜੀਵਨ ਦੀ ਸਫਲਤਾ ਲਈ ਉੱਚਤਮ ਜੀਵਨ ਜੁਗਤ ਹੈ। ਇਸ ਲੇਖ ਵਿਚ "ਗੁਰਮਤਿ ਵਿਚ ਬਜ਼ੁਰਗਾਂ ਦਾ ਸਤਿਕਾਰ" ਵਿਸ਼ੇ ਉੱਤੇ ਸੰਖੇਪ ਰੂਪ ਵਿਚ ਵਿਚਾਰ ਕਰਨ ਦਾ ਤੁਛ ਜਿਹਾ ਯਤਨ ਕੀਤਾ ਜਾ ਰਿਹਾ ਹੈ।

---

**ਸਾਬਕਾ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ. ੯੯੧੫੯-੦੫੧੦੦*

ਓਪਰੀ ਨਜ਼ਰ ਮਾਰਿਆਂ ਹੀ ਸਮਝ ਪੈਂਦੀ ਹੈ ਕਿ ਸੰਸਾਰ ਅਨੇਕਾਂ ਹੀ ਧਰਮਾਂ, ਜਾਤਾਂ, ਨਸਲਾਂ, ਰੰਗਾਂ, ਰੂਪਾਂ, ਸੱਭਿਆਚਾਰਾਂ, ਸੰਬੰਧਾਂ ਅਤੇ ਸੋਚਾਂ ਵਾਲਾ ਕੁਦਰਤ ਦਾ ਬਹੁਰੰਗੀ ਅਤੇ ਬਹੁਭਾਂਤੀ "ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ" ਦਾ ਅਜਬ ਨਜ਼ਾਰਾ ਪੇਸ਼ ਕਰਦਾ ਹੈ ਅਤੇ ਹਰ ਸਮਾਜ ਅਨੇਕਾਂ ਹੀ ਰਿਸ਼ਤਿਆਂ-ਨਾਤਿਆਂ ਵਿਚ ਵੰਡਿਆ ਹੋਇਆ ਹੈ। ਇਨ੍ਹਾਂ ਰਿਸ਼ਤਿਆਂ-ਨਾਤਿਆਂ ਦਾ ਸਮਾਜ ਵਿਚ ਆਪਣਾ-ਆਪਣਾ ਸਥਾਨ, ਫਰਜ਼, ਅਧਿਕਾਰ, ਜ਼ਿੰਮੇਵਾਰੀਆਂ ਅਤੇ ਕਾਰਜ ਹੈ। ਗੁਰਬਾਣੀ ਜੀਵਨ ਨੂੰ ਮੋਟੇ ਤੌਰ 'ਤੇ "ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ॥" ਵਿਚ ਵੰਡਦੀ ਹੈ। ਬਾਲ ਅਵਸਥਾ ਵਿਚ ਬੱਚਾ ਹਰ ਪੱਖੋਂ ਆਪਣੇ ਮਾਤਾ-ਪਿਤਾ ਅਤੇ ਵੱਡੇ ਭੈਣ-ਭਰਾਵਾਂ ਅਤੇ ਰਿਸ਼ਤੇਦਾਰਾਂ ਉੱਤੇ ਨਿਰਭਰ ਕਰਦਾ ਹੈ। ਬਿਰਧ ਅਵਸਥਾ ਵਿਚ ਭਾਵੇਂ ਮਨੁੱਖ ਆਪਣੇ ਬੱਚਿਆਂ, ਆਪਣੇ ਛੋਟੇ ਭੈਣ-ਭਰਾਵਾਂ ਜਾਂ ਹੋਰ ਰਿਸ਼ਤੇਦਾਰਾਂ ਉੱਤੇ ਨਿਰਭਰ ਕਰਨ ਲੱਗ ਪੈਂਦਾ ਹੈ ਪਰੰਤੂ ਜ਼ਿੰਦਗੀ ਦੇ ਵੱਖ-ਵੱਖ ਖੇਤਰਾਂ ਵਿਚ ਉਸ ਵੱਲੋਂ ਕੀਤੇ ਸੰਘਰਸ਼ ਵਿੱਚੋਂ ਗੁਜ਼ਰਦਿਆਂ ਪ੍ਰਾਪਤ ਤਜ਼ਰਬਾ, ਗਿਆਨ, ਜੀਵਨ ਦੀਆਂ ਅਟੱਲ ਸੱਚਾਈਆਂ ਵਡਮੁੱਲੀਆਂ ਹੁੰਦੀਆਂ ਹਨ ਜੋ ਉਹ ਆਪਣੇ ਬੱਚਿਆਂ ਤਥਾ ਛੋਟੇ ਭੈਣਾਂ-ਭਰਾਵਾਂ ਅਤੇ ਹੋਰ ਰਿਸ਼ਤੇਦਾਰਾਂ ਜਾਂ ਉਸ ਦੇ ਸੰਪਰਕ ਵਿਚ ਆਉਂਦੇ ਹਰ ਮਨੁੱਖ ਮਾਤਰ ਲਈ ਬੇਸ਼ਕੀਮਤੀ ਹੁੰਦੇ ਹਨ। ਸਭ ਤੋਂ ਵੱਡੀ ਗੱਲ ਮਾਤਾ-ਪਿਤਾ ਦੀ ਅਸੀਸ, ਅਸ਼ੀਰਵਾਦ ਅਤੇ ਹਰ ਸਮੇਂ ਦਿੱਤਾ ਜਾਂਦਾ ਪਿਆਰ ਥਾਪੜਾ ਇਕ ਐਸੀ ਨਿਰਮੋਲਕ ਚੀਜ਼ ਹੈ ਜਿਸ ਦਾ ਦੁਨੀਆ ਦੀ ਕਿਸੇ ਵੀ ਕੀਮਤੀ ਤੋਂ ਕੀਮਤੀ ਚੀਜ਼ ਨਾਲ ਮੁਕਾਬਲਾ ਨਹੀਂ ਕੀਤਾ ਜਾ ਸਕਦਾ। ਗੁਰੂ ਸਾਹਿਬ ਜਦੋਂ ਇਹ ਸਮਝਾਉਂਦੇ ਹਨ ਕਿ:

*ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥* (ਪੰਨਾ ੪੭੩)

ਮਨੁੱਖ ਮਾਤਾ ਦੇ ਗਰਭ ਤੋਂ ਪੈਦਾ ਹੋ ਸਕਦਾ ਹੈ ਅਤੇ ਫਿਰ ਮਾਤਾ-ਪਿਤਾ ਹੀ ਉਸ ਦਾ ਪਾਲਣ-ਪੋਸ਼ਣ ਅਤੇ ਸਾਂਭ-ਸੰਭਾਲ ਕਰਦੇ ਹਨ ਜੋ ਇਕ ਰੱਬੀ ਕਾਰਜ ਹੀ ਹੈ। ਪਰਮਾਤਮਾ ਸਾਡਾ:

*ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ॥*
*ਗਰਭ ਅਗਨਿ ਮਹਿ ਜਿਨਹਿ ਉਬਾਰਿਆ॥* (ਪੰਨਾ ੨੬੬)

ਰਚਨਹਾਰ, ਸਿਰਜਨਹਾਰ, ਪਾਲਕ ਅਤੇ ਹਰ ਪ੍ਰਕਾਰੀ ਦਾਤਾਂ ਬਖਸ਼ਣ ਵਾਲਾ ਵੱਡਦਾਤਾ ਹੈ। ਇਨ੍ਹਾਂ ਬਹੁਤੇ ਕਾਰਜਾਂ ਨੂੰ ਅੰਜਾਮ ਦੇਣ ਲਈ ਮਾਤਾ-ਪਿਤਾ ਹੀ ਇਕ ਸਾਧਨ ਹਨ। ਇਸ ਤਰ੍ਹਾਂ ਮਾਤਾ-ਪਿਤਾ ਧਰਤੀ ਉੱਤੇ ਚਲਦੇ-ਫਿਰਦੇ ਰੱਬ ਰੂਪ ਹੀ ਹਨ। ਮਾਤਾ-ਪਿਤਾ ਦਾ ਕਰਜ਼ਾ ਮਨੁੱਖ ਕਈ ਜਨਮ ਲੈ ਕੇ ਵੀ ਉਤਾਰ ਨਹੀਂ ਸਕਦਾ। ਪਿਤਾ ਜਾਨ ਮਾਰ ਕੇ ਸਖਤ ਮਿਹਨਤ ਕਰ ਕੇ

ਆਪਣੇ ਬੱਚਿਆਂ ਦੇ ਚੰਗੇ ਪਾਲਣ-ਪੋਸ਼ਣ ਲਈ ਕਮਾਈ ਕਰਦਾ ਹੈ। ਅਨੇਕਾਂ ਕਸ਼ਟ ਝੱਲਦਾ ਹੈ। ਇਸ ਤੋਂ ਕਿਧਰੇ ਵਧੇਰੇ ਮਾਤਾ ਬੱਚੇ ਨੂੰ ਆਪਣੇ ਗਰਭ ਵਿਚ ੦੯ ਮਹੀਨੇ ਤੋਂ ਵੀ ਵੱਧ ਸਮਾਂ ਚੁੱਕੀ ਫਿਰਦੀ ਹੈ। ਗਰਭ ਅੰਦਰ ਬੱਚਾ ਮਾਤਾ ਦੇ ਲਹੂ, ਮਿਝ ਤੋਂ ਹੀ ਬਣਦਾ ਅਤੇ ਵਿਕਸਿਤ ਹੁੰਦਾ ਹੈ। ਉਸ ਦੀ ਖੁਰਾਕ ਵਿਚ ਹਿੱਸੇਦਾਰ ਬਣਦਾ ਹੈ, ਬੱਚੇ ਦੇ ਜਨਮ ਸਮੇਂ ਮਾਤਾ ਨੂੰ ਅਸਹਿ ਤੇ ਅਕਹਿ ਜਨਮ ਪੀੜਾ ਝੱਲਣੀ ਪੈਂਦੀ ਹੈ। ਉਪਰੰਤ ਆਪਣੇ ਸਾਰੇ ਸੁਖ-ਅਰਾਮ ਕੁਰਬਾਨ ਕਰ ਕੇ ਜੀਅ-ਜਾਨ ਨਾਲ ਉਸ ਦਾ ਪਾਲਣ-ਪੋਸ਼ਣ ਕਰਦੀ ਹੈ। ਉਸ ਦਾ ਗੰਦ-ਮੰਦ ਧੋਂਦੀ ਹੈ ਅਤੇ ਉਸ ਨੂੰ ਸਾਫ-ਸੁਥਰਾ ਰੱਖਦੀ ਹੈ। ਮਾਤਾ-ਪਿਤਾ ਆਪਣੇ ਬੱਚਿਆਂ ਦੇ ਚੰਗੇ-ਖੁਸ਼ਹਾਲ ਜੀਵਨ ਲਈ ਹਰ ਤਰ੍ਹਾਂ ਦੀ ਕੁਰਬਾਨੀ ਕਰਦੇ ਹਨ। ਮਾਤਾ ਦੀ ਸਭ ਤੋਂ ਵੱਡੀ ਖੁਸ਼ੀ ਉਦੋਂ ਹੁੰਦੀ ਹੈ ਜਦੋਂ ਉਸ ਦਾ ਬੱਚਾ ਉਸ ਦੀ ਗੋਦ ਵਿਚ ਪਿਆ ਉਸ ਦਾ ਦੁੱਧ ਚੁੰਘ ਰਿਹਾ ਹੁੰਦਾ ਹੈ ਅਤੇ ਉਹ ਉਸ ਨੂੰ ਅਸੀਸਮਈ ਲੋਰੀਆਂ ਦੇ ਰਹੀ ਹੁੰਦੀ ਹੈ। ਵੱਡੇ ਹੋਇਆਂ ਜਦੋਂ ਮਾਤਾ ਮਹਿਸੂਸ ਕਰਦੀ ਹੈ ਕਿ ਉਸ ਵੱਲੋਂ ਤਿਆਰ ਕੀਤਾ ਭੋਜਨ ਖਾ ਕੇ ਬੱਚਾ ਖੁਸ਼ ਅਤੇ ਅਨੰਦਿਤ ਹੋ ਗਿਆ ਹੈ। ਉਹ ਖੁਸ਼ੀ ਵਿਚ ਖੀਵੀ ਹੋ ਜਾਂਦੀ ਹੈ। ਬੱਚੇ ਵੱਲੋਂ ਵਿੱਦਿਆ, ਖੇਡਾਂ ਜਾਂ ਹੋਰ ਖੇਤਰਾਂ ਵਿਚ ਕੀਤੀਆਂ ਪ੍ਰਾਪਤੀਆਂ ਮਾਤਾ-ਪਿਤਾ ਲਈ ਇਕ ਖੁਸ਼ੀਆਂ ਭਰਿਆ ਖਜ਼ਾਨਾ ਹੁੰਦਾ ਹੈ। ਉਨ੍ਹਾਂ ਦਾ ਬੱਚਾ ਚੰਗੇ ਕਾਰੋਬਾਰ ਵਿਚ ਸਥਾਪਿਤ ਹੋ ਜਾਵੇ ਤਾਂ ਮਾਤਾ-ਪਿਤਾ ਆਪਣੀ ਕੀਤੀ ਮਿਹਨਤ ਸਫਲ ਸਮਝਦੇ ਹਨ। ਮਾਤਾ-ਪਿਤਾ ਦੀ ਖੁਸ਼ੀ ਦਾ ਇਕ ਹੋਰ ਐਸਾ ਮੌਕਾ ਆਉਂਦਾ ਹੈ ਜਦੋਂ ਉਹ ਫੁੱਲੇ ਨਹੀਂ ਸਮਾਉਂਦੇ, ਉਹ ਹੁੰਦਾ ਹੈ ਜਦੋਂ ਉਹ ਪੂਰੇ ਚਾਵਾਂ-ਮਲਾਰਾਂ ਨਾਲ ਆਪਣੇ ਬੱਚੇ-ਬੱਚੀ ਦਾ ਅਨੰਦ ਕਾਰਜ ਕਰਦੇ ਹਨ। ਭਾਵੇਂ ਕਈ ਵਾਰ ਉਨ੍ਹਾਂ ਨੂੰ ਆਰਥਿਕ ਤੌਰ 'ਤੇ ਢੇਰ ਸਾਰਾ ਜ਼ੋਖ਼ਮ ਵੀ ਉਠਾਉਣਾ ਪੈਂਦਾ ਹੈ। ਜਦੋਂ ਕਿਸੇ ਪੁੱਤਰ ਜਾਂ ਧੀ ਨੂੰ ਜੀਵਨ ਦੇ ਕਿਸੇ ਵੀ ਖੇਤਰ ਵਿਚ ਕੋਈ ਯੋਗ ਪ੍ਰਾਪਤੀ ਹੁੰਦੀ ਹੈ ਤਾਂ ਉਹ ਉਸ ਖੁਸ਼ੀ ਨੂੰ ਸਭ ਤੋਂ ਪਹਿਲਾਂ ਆਪਣੇ ਮਾਪਿਆਂ ਨਾਲ ਸਾਂਝੀ ਕਰਨੀ ਚਾਹੁੰਦਾ ਹੈ ਅਤੇ ਪ੍ਰਾਪਤੀ ਦਾ ਪਤਾ ਲੱਗਣ 'ਤੇ ਮਾਪਿਆਂ ਦੀ ਖੁਸ਼ੀ ਦੀ ਵੀ ਕੋਈ ਹੱਦ ਨਹੀਂ ਰਹਿੰਦੀ। ਐਸਾ ਰਿਸ਼ਤਾ ਹੁੰਦਾ ਹੈ ਮਾਪਿਆਂ ਅਤੇ ਔਲਾਦ ਦਾ। ਸ੍ਰੀ ਗੁਰੂ ਅਮਰਦਾਸ ਜੀ ਨੂੰ ਜਦੋਂ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਰੂਪ ਵਿਚ ਸੱਚੇ ਸਤਿਗੁਰੂ ਦੀ ਪ੍ਰਾਪਤੀ ਹੋ ਗਈ ਅਤੇ ਉਹ ਧੰਨ ਹੋ ਗਏ। ਆਤਮਿਕ ਸੰਤੁਸ਼ਟੀ ਪ੍ਰਾਪਤੀ ਹੋ ਗਈ ਤਾਂ ਫਿਰ ਆਪ ਮੁਹਾਰੇ ਆਪਣੀ ਸਤਿਕਾਰਯੋਗ ਮਾਤਾ ਜੀ ਨੂੰ ਸੰਬੋਧਨ ਹੁੰਦਿਆਂ ਪੁਕਾਰ ਉੱਠਦੇ ਹਨ:-

*ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥*

---

*ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ ॥*

*(ਪੰਨਾ ੯੧੭)*

ਇਸ ਦੇ ਨਾਲ ਹੀ ਇਕ ਹੋਰ ਅਵਸਰ ਖੁਸ਼ੀਆਂ ਭਰਪੂਰ ਹੋ ਨਿਬੜਦਾ ਹੈ ਜਦੋਂ ਉਹ ਦਾਦਾ-ਦਾਦੀ ਜਾਂ ਨਾਨਾ-ਨਾਨੀ ਬਣ ਜਾਂਦੇ ਹਨ। ਕੁਝ ਸਮਾਂ ਬਾਅਦ ਜਿਵੇਂ ਸੂਰਜ ਸਵੇਰੇ ਚੜ੍ਹਦਾ ਹੈ, ਦੁਪਹਿਰ ਨੂੰ ਸਿਖਰ ਉੱਤੇ ਹੁੰਦਾ ਹੈ, ਤੀਜੇ ਪਹਿਰ ਢਲਦਾ ਹੈ ਅਤੇ ਅੰਤ ਡੁੱਬ ਜਾਂਦਾ ਹੈ। ਮਨੁੱਖੀ ਜੀਵਨ ਵੀ ਇਉਂ ਹੀ ਚੱਲਦਾ ਹੈ, ਮਾਤਾ-ਪਿਤਾ ਦੀ ਉਮਰ ਦਾ ਤੀਜਾ ਪਹਿਰ ਅਤੇ ਫਿਰ ਬੁਢਾਪਾ ਆ ਜਾਂਦਾ ਹੈ। ਫਿਰ ਜਿਵੇਂ ਮਾਲਵੇ ਦੀ ਅਖਾਣ ਹੈ, "ਕਦੇ ਬਾਬੇ ਦੀਆਂ ਅਤੇ ਕਦੇ ਪੋਤੇ ਦੀਆਂ" ਭਾਵ ਪਹਿਲਾਂ ਦਾਦਾ-ਦਾਦੀ ਬੱਚੇ ਨੂੰ ਉਂਗਲ ਲਾਉਂਦੇ ਹਨ ਉਸ ਦਾ ਸਹਾਰਾ ਬਣਦੇ ਹਨ ਅਤੇ ਬੁਢਾਪੇ ਵਿਚ ਉਹੀ ਮਾਤਾ-ਪਿਤਾ ਅਤੇ ਦਾਦਾ-ਦਾਦੀ ਦੀ ਡੰਗੋਰੀ ਬਣਦੇ ਹਨ। ਬਸ! ਇਹ ਸਮਾਂ ਹੁੰਦਾ ਹੈ ਉਨ੍ਹਾਂ ਬੱਚਿਆਂ ਤੋਂ ਵੱਡੇ ਜੁਆਨ ਹੋਏ ਪੁੱਤਰਾਂ-ਨੂੰਹਾਂ ਦੇ ਇਮਤਿਹਾਨ ਦਾ। ਕੀ ਉਹ ਆਪਣੇ ਮਾਤਾ-ਪਿਤਾ ਬਜ਼ੁਰਗਾਂ ਪ੍ਰਤੀ ਆਪਣਾ ਫਰਜ਼ ਪਹਿਚਾਣਦੇ ਹਨ ਜਾਂ ਨਹੀਂ? ਬੱਚਿਆਂ ਅਤੇ ਮਾਪਿਆਂ ਦਰਮਿਆਨ ਅਲੋਪ ਹੋ ਰਹੇ ਪਿਆਰ-ਸਤਿਕਾਰ ਕਾਰਨ ਪਰਵਾਰਾਂ ਅੰਦਰ-ਉਥਲ ਪੁਥਲ ਹੋਈ ਪਈ ਹੈ ਅਤੇ ਸਾਡਾ ਸਾਰਾ ਸਮਾਜਿਕ ਢਾਂਚਾ ਦਰਮ-ਬਰਮ ਹੋਇਆ ਪਿਆ ਹੈ ਜੋ ਚਿੰਤਾ ਦਾ ਵਿਸ਼ਾ ਹੈ। ਸਮਾਂ ਬੜੀ ਤੇਜ਼ੀ ਨਾਲ ਚੱਲ ਰਿਹਾ ਹੈ ਸਮੇਂ ਦੀ ਤੇਜ਼ ਚਾਲ ਦੇ ਨਾਲ-ਨਾਲ ਬੰਦੇ ਦੀ ਸੋਚ ਵੀ ਬਦਲ ਰਹੀ ਹੈ। ਕਿਸੇ ਸਮੇਂ ਮਾਤਾ-ਪਿਤਾ ਦਾ ਆਦਰ ਸਤਿਕਾਰ, ਸੇਵਾ ਆਦਿ ਰੱਬ ਰੂਪ ਸਮਝ ਕੇ ਤਾਂ ਕੀਤੀ ਜਾਂਦੀ ਸੀ ਪਰੰਤੂ ਹਰ ਬਜ਼ੁਰਗ ਅਤੇ ਖਾਸ ਕਰਕੇ ਅਧਿਆਪਕ ਦਾ ਸਤਿਕਾਰ ਵੀ ਗਿਆਨ-ਗੁਰੂ ਰੂਪ ਵਿਚ ਕੀਤਾ ਜਾਂਦਾ ਸੀ। ਪਰੰਤੂ ਹੁਣ ਸਮਾਂ ਪਦਾਰਥਵਾਦੀ ਆ ਗਿਆ ਹੈ। ਮਨੁੱਖ ਲਈ ਸਾਰੀਆਂ ਨੇਕੀਆਂ, ਪਰਉਪਕਾਰ, ਪਿਆਰ, ਸਤਿਕਾਰ, ਪ੍ਰੇਮ, ਸਹਿਹੋਂਦ, ਮਾਤਾ-ਪਿਤਾ, ਬਜ਼ੁਰਗਾਂ ਤਥਾ ਅਧਿਆਪਕ ਦਾ ਸਤਿਕਾਰ ਤਕਰੀਬਨ ਜ਼ਿੰਦਗੀ ਵਿੱਚੋਂ ਮਨਫ਼ੀ ਹੀ ਹੋ ਗਿਆ। ਇਸ ਸਦਾਚਾਰ ਤੋਂ ਕੋਰੀ ਨਿਰਮੋਹੀ ਪਦਾਰਥਵਾਦੀ ਸੋਚ ਅਤੇ ਅਖੌਤੀ ਆਧੁਨਿਕਤਾ ਵੱਲੋਂ ਚੁੰਧਿਆਈ ਹੋਈ ਨੌਜਵਾਨ ਪੀੜ੍ਹੀ ਆਪਣੇ ਸਮਾਜਿਕ ਫਰਜ਼ਾਂ ਤੋਂ ਭਗੋੜੇ ਹੋ ਕੇ ਆਪਣੇ ਬਜ਼ੁਰਗਾਂ ਨੂੰ ਇਉਂ ਪਰ੍ਹੇ ਸੁੱਟ ਰਹੀ ਹੈ ਜਿਵੇਂ ਕਿਸੇ ਫਟੀ-ਪੁਰਾਣੀ ਲੀਰ ਨੂੰ ਕਿੱਕਰ ਉੱਤੇ ਸੁੱਟ ਦੇਈ ਦਾ ਹੈ। ਅੰਗਰੇਜ਼ੀ ਦਾ ਅਖਾਣ ਹੈ: "DO UNTO OTHERS AS YOU WISH TO BE DONE BY" ਭਾਵ ਤੁਸੀਂ ਦੂਸਰਿਆਂ ਨਾਲ ਉਹਾ ਜਿਹਾ ਵਿਹਾਰ ਕਰੋ ਜਿਸ ਤਰ੍ਹਾਂ ਦੇ ਵਿਹਾਰ ਦੀ ਤੁਸੀਂ ਆਪ ਆਸ ਰੱਖਦੇ ਹੋ। ਇਹ ਗੱਲ ਨੌਜਵਾਨ ਪੀੜ੍ਹੀ ਦੇ ਸਮਝਣ ਯੋਗ ਹੈ। ਪਰੰਤੂ ਅਜੋਕਾ ਮਨੁੱਖ ਤਾਂ ਹਲਕਾਏ ਕੁੱਤੇ

ਵਾਂਗ ਮਾਇਆ-ਪਦਾਰਥ ਦੇ ਪਿੱਛੇ ਪਿਆ ਹੋਇਆ ਹੈ। ਗੁਰੂ ਸਾਹਿਬ ਮਨੁੱਖ ਦੀ ਅਜਿਹੀ ਸੋਚ ਬਾਰੇ ਇਉਂ ਸਪੱਸ਼ਟ ਕਰਦੇ ਹਨ:

*ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ ॥*
*ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ ॥* (ਪੰਨਾ ੫੦)

*ਤਥਾ*

*ਦੇਸੁ ਕਮਾਵਨ ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ॥* (ਪੰਨਾ ੪੯੬)

ਭਾਵ ਹਰ ਮਨੁੱਖ ਵੱਧ ਤੋਂ ਵੱਧ ਰਾਜਸੀ ਜਾਂ ਦੂਸਰੀ ਸ਼ਕਤੀ ਦੀ ਪ੍ਰਾਪਤੀ, ਵੱਧ ਤੋਂ ਵੱਧ ਧਨ ਇਕੱਠਾ ਕਰਨ ਅਤੇ ਵੱਡੀਆਂ-ਵੱਡੀਆਂ ਜਾਇਦਾਦਾਂ ਬਣਾਉਣ ਸਿਰੇ ਦੀ ਐਸ਼ ਪ੍ਰਸਤੀ ਵਿਚ ਅੰਨ੍ਹੇਵਾਹ ਰੁਝਿਆ ਹੋਇਆ ਹੈ। ਕੋਈ ਸਿਧਾਂਤ, ਕੋਈ ਮਰਯਾਦਾ, ਕੋਈ ਨੈਤਿਕਤਾ, ਕੋਈ ਸਮਾਜਿਕ ਕਦਰਾਂ-ਕੀਮਤਾਂ ਉਸ ਲਈ ਮਾਇਨਾ ਨਹੀਂ ਰੱਖਦੀਆਂ ਅਤੇ ਉਸ ਦੀ ਜ਼ਿੰਦਗੀ ਦਾ ਏਜੰਡਾ ਮਤਲਬਪ੍ਰਸਤੀ, ਮੌਕਾਪ੍ਰਸਤੀ, ਨਿੱਜਪ੍ਰਸਤੀ ਅਤੇ ਖੁਦਗਰਜੀ ਉੱਤੇ ਅਧਾਰਿਤ ਹੈ। ਧਰਮ, ਕਰਮ, ਪੁੰਨ-ਦਾਨ, ਨੇਕੀ-ਪਰਉਪਕਾਰ, ਗਰੀਬਾਂ-ਲੋੜਵੰਦਾਂ ਦੀ ਸਹਾਇਤਾ ਉਸਦੀ ਜ਼ਿੰਦਗੀ ਦਾ ਵਿਖਾਵਾ ਅਤੇ ਅਡੰਬਰ ਬਣਕੇ ਰਹਿ ਗਿਆ ਹੈ। ਧਾਰਮਿਕ ਅਸਥਾਨਾਂ ਉੱਤੇ ਜਾਣਾ ਅਮੁੱਕ ਇੱਛਾਵਾਂ ਦੀ ਪੂਰਤੀ ਲਈ ਪ੍ਰਾਰਥਾਨਾਵਾਂ ਅਤੇ ਬੇਨਤੀਆਂ ਕਰਨੀਆਂ ਕੇਵਲ ਇਕ ਵਣਜ ਅਤੇ ਵਿਖਾਵਾ ਹੀ ਬਣਕੇ ਰਹਿ ਗਿਆ ਹੈ। ਇਹ ਸਭ ਕੁਝ ਨਿੱਜ-ਸੁਆਰਥ ਜਾਂ ਹਉਮੈਂ ਅਧੀਨ ਹੀ ਕੀਤਾ ਜਾ ਰਿਹਾ ਹੈ ਕਿਉਂ ਕਿ "ਵਡੇ ਵਡੇ ਜੋ ਦੀਸਹਿ ਲੋਗ ॥ ਤਿਨ ਕਉ ਬਿਆਪੈ ਚਿੰਤਾ ਰੋਗ ॥" ਦਾ ਹੀ ਬੋਲਬਾਲਾ ਹੈ। ਇਹ ਤਾਂ "ਬਿਨਾ ਸੰਤੋਖ ਨਹੀ ਕੋਊ ਰਾਜੈ॥" ਵਾਲੀ ਗੱਲ ਹੀ ਹੈ। ਮਾਤਾ-ਪਿਤਾ ਜਾਂ ਹੋਰ ਬਜ਼ੁਰਗ ਉਸ ਲਈ ਇਕ ਬੇਲੋੜਾ ਭਾਰ ਹੀ ਬਣ ਕੇ ਰਹਿ ਗਏ ਹਨ। ਗੁਰ-ਇਤਿਹਾਸ ਵੱਲ ਝਾਤ ਮਾਰਦਿਆਂ ਸਮਝ ਪੈਂਦੀ ਹੈ ਕਿ ਭਾਈ ਲਹਿਣਾ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੇਵਾ ਵਿਚ ਰਹਿੰਦਿਆਂ ਉਨ੍ਹਾਂ ਦੀ ਆਗਿਆ ਦਾ ਪਾਲਣ ਕਰਨ ਕਾਰਨ ਹੀ ਪ੍ਰਵਾਨ ਚੜ੍ਹੇ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਬਣੇ ਅਤੇ ਇਸੇ ਤਰ੍ਹਾਂ ਹੀ ਅਮਰੂ ਨਿਥਾਵਾਂ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੇਵਾ ਵਿਚ ਲੀਨ ਆਗਿਆ ਦਾ ਪਾਲਣ ਕਰਦਿਆਂ ਸ੍ਰੀ ਗੁਰੂ ਅਮਰਦਾਸ ਜੀ ਸਜੇ ਅਤੇ ਘੁੰਗਣੀਆਂ ਵੇਚਣ ਵਾਲਾ ਅਨਾਥ ਭਾਈ ਜੇਠਾ ਸ੍ਰੀ ਗੁਰੂ ਅਮਰਦਾਸ ਜੀ ਦੀ ਹਰ ਆਗਿਆ ਦਾ ਸਤਿਕਾਰ ਅਤੇ ਪਾਲਣ ਕਰਦਿਆਂ ਸੇਵਾ-ਸਿਮਰਨ ਕਰ ਕੇ ਸੋਢੀ ਸੁਲਤਾਨ ਸ੍ਰੀ ਗੁਰੂ ਰਾਮਦਾਸ ਜੀ ਬਣੇ। ਸ੍ਰੀ ਗੁਰੂ ਰਾਮਦਾਸ ਜੀ ਦੇ ਆਗਿਆਕਾਰ ਪੁੱਤਰ ਹੋਣ ਕਾਰਨ ਹੀ ਸ੍ਰੀ ਅਰਜਨ ਦੇਵ ਜੀ ਬਾਣੀ ਦੇ ਬੋਹਿਥ, ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਬਣੇ। ਸਾਰਾ

ਗੁਰ ਇਤਿਹਾਸ ਅਤੇ ਸਿੱਖ ਇਤਿਹਾਸ ਇਸ ਤਰ੍ਹਾਂ ਦੀਆਂ ਅਣਗਿਣਤ ਮਿਸਾਲਾਂ ਨਾਲ ਭਰਿਆ ਪਿਆ ਹੈ। ਗੁਰੂ ਕੇ ਸਿੱਖਾਂ ਨੇ ਵੀ ਗੁਰੂ ਸਾਹਿਬਾਨ ਦਾ ਧੁਰ ਅੰਤਹਕਰਣ ਤੋਂ ਸਤਿਕਾਰ, ਸੇਵਾ, ਸਿਮਰਨ ਅਤੇ ਅਗਿਆਕਾਰੀ ਹੋ ਕੇ ਮਹਾਨ ਕੁਰਬਾਨੀਆਂ ਵੀ ਦਿੱਤੀਆਂ ਅਤੇ ਬੜੇ ਰੁਤਬੇ ਵੀ ਪ੍ਰਾਪਤ ਕੀਤੇ। ਨਿਸਚੇ ਹੀ ਬਜ਼ੁਰਗਾਂ ਦੀ ਸੇਵਾ, ਆਗਿਆਕਾਰਤਾ ਅਤੇ ਸਤਿਕਾਰ ਬਰਾਬਰ ਹੋਰ ਕੋਈ ਧਰਮ ਕਾਰਜ ਨਹੀਂ ਹੈ। ਬਜ਼ੁਰਗਾਂ ਦੇ ਧੁਰ ਅੰਦਰੋਂ ਦਿੱਤੀ ਅਸੀਸ, ਅਸ਼ੀਰਵਾਦ, ਸ਼ਾਬਾਸ਼ ਦੇ ਬਰਾਬਰ ਵੱਡੇ ਤੋਂ ਵੱਡਾ ਕੋਈ ਵੀ ਪੁੰਨ-ਦਾਨ, ਹਵਨ, ਯੱਗ, ਪਾਠ, ਪੂਜਾ ਜਾਂ ਧਾਰਮਿਕ ਯਾਤਰਾ ਨਹੀਂ ਹੈ। ਉਨ੍ਹਾਂ ਦੀ ਅਸੀਸ ਤਾਂ ਰੱਬੀ ਰਹਿਮਤ ਹੀ ਹੁੰਦੀ ਹੈ। ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਅਜਿਹੇ ਹਾਲਾਤ ਬਾਰੇ ਭਰਪੂਰ ਚਾਨਣਾ ਪਾਇਆ ਹੈ। ਭਾਈ ਸਾਹਿਬ ਤਾਂ ਸਾਨੂੰ ਸਪੱਸ਼ਟ ਰੂਪ ਵਿਚ ਸਮਝਾਉਂਦੇ ਹਨ ਕਿ ਜਿਸ ਦੇ ਘਰ-ਪਰਵਾਰ ਵਿਚ ਉਸ ਦੇ ਬਜ਼ੁਰਗ ਮੌਜੂਦ ਹਨ ਉਨ੍ਹਾਂ ਦੀ ਸੇਵਾ ਅਤੇ ਆਗਿਆਕਾਰਤਾ ਤੋਂ ਵੱਡਾ ਨਾ ਤਾਂ ਕੋਈ ਪੁੰਨ ਹੈ ਨਾਂ ਹੀ ਕੋਈ ਹੋਰ ਉੱਤਮ ਕਾਰਜ ਹੈ।

ਭਾਈ ਗੁਰਦਾਸ ਜੀ ਦੀ ਵਾਰ ਅਜੋਕੀ ਨੌਜਵਾਨ ਪੀੜ੍ਹੀ ਲਈ ਬਹੁਤ ਹੀ ਪ੍ਰੇਰਨਾਦਾਇਕ ਹੈ ਅਤੇ ਉਕਤ ਸਚਾਈ ਨੂੰ ਸਪੱਸ਼ਟ ਕਰਦੀ ਹੈ। ਭਾਈ ਗੁਰਦਾਸ ਜੀ ਤਾਂ ਮਾਤਾ-ਪਿਤਾ ਤੋਂ ਬਿਨਾਂ ਹੋਰ ਕਿਸੇ ਵੀ ਧਾਰਮਿਕ ਸਥਾਨ ਨੂੰ ਵੱਡਾ ਤੀਰਥ ਸਥਾਨ ਹੀ ਨਹੀਂ ਮੰਨਦੇ। ਉਹ ਲਿਖਦੇ ਹਨ:

*ਮਾਂ ਪਿਉ ਪਰਹਰਿ ਸੁਣੈ ਵੇਦੁ ਭੇਦੁ ਨ ਜਾਣੈ ਕਥਾ ਕਹਾਣੀ।*
*ਮਾਂ ਪਿਉ ਪਰਹਰਿ ਕਰੈ ਤਪੁ ਵਣਖੰਡਿ ਭੁਲਾ ਫਿਰੈ ਬਿਬਾਣੀ।*
*ਮਾਂ ਪਿਉ ਪਰਹਰਿ ਕਰੈ ਪੂਜੁ ਦੇਵੀ ਦੇਵ ਨ ਸੇਵ ਕਮਾਣੀ।*
*ਮਾਂ ਪਿਉ ਪਰਹਰਿ ਨ੍ਹਾਵਣਾ ਅਠਸਠਿ ਤੀਰਥ ਘੁੰਮਣਵਾਣੀ।*
*ਮਾਂ ਪਿਉ ਪਰਹਰਿ ਕਰੈ ਦਾਨ ਬੇਈਮਾਨ ਅਗਿਆਨ ਪਰਾਣੀ।*
*ਮਾਂ ਪਿਉ ਪਰਹਰਿ ਵਰਤ ਕਰਿ ਮਰਿ ਮਰਿ ਜੰਮੈ ਭਰਮ ਭੁਲਾਣੀ।*
*ਗੁਰੁ ਪਰਮੇਸਰੁ ਸਾਰੁ ਨ ਜਾਣੀ॥* *(ਵਾਰ ੩੭:੧੩)*

ਰੱਬ-ਰੂਪੀ ਮਾਤਾ-ਪਿਤਾ ਦੀ ਆਗਿਆ ਵਿਚ ਰਹਿੰਦਿਆਂ ਉਨ੍ਹਾਂ ਦੀ ਤਨੋ-ਮਨੋ ਕੀਤੀ ਸੇਵਾ ਅਤੇ ਮਾਪਿਆਂ-ਬਜ਼ੁਰਗਾਂ ਦੇ ਪ੍ਰਸੰਨ ਹੋ ਕੇ ਧੁਰ ਅਤੰਹਕਰਣ ਤੋਂ ਦਿੱਤੀ ਅਸੀਸ ਤਾਂ ਰੱਬੀ ਰਹਿਮਤ ਹੀ ਹੁੰਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਪੁੱਤਰ ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ ਜੀ ਦੇ ਤੰਦਰੁਸਤ ਅਤੇ ਅਰੋਗ ਹੋ ਜਾਣ ਉੱਤੇ ਜੋ ਸ਼ਬਦ ਉਚਾਰਨ ਕੀਤਾ ਉਹ ਸਾਰੀਆਂ ਮਾਤਾਵਾਂ ਵੱਲੋਂ ਆਪਣੇ ਬੱਚਿਆਂ ਲਈ ਅਸੀਸ ਹੈ ਅਤੇ ਇਹ ਵੀ ਸਪੱਸ਼ਟ ਹੋ ਜਾਂਦਾ ਹੈ ਕਿ ਮਾਤਾ-ਪਿਤਾ ਕਿਸ ਤਰ੍ਹਾਂ ਆਪਣੇ ਬੱਚਿਆਂ ਲਈ ਅਰਦਾਸਾਂ, ਬੇਨਤੀਆਂ ਕਰਦੇ ਹਨ ਅਤੇ ਅਸੀਸਾਂ ਅਤੇ ਅਸ਼ੀਰਵਾਦ

ਦਿੰਦੇ ਹਨ:

*ਪੂਤਾ ਮਾਤਾ ਕੀ ਆਸੀਸ॥*
*ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ॥ ਰਹਾਉ॥*
*ਸਤਿਗੁਰੁ ਤੁਮ੍ ਕਉ ਹੋਇ ਦਇਆਲਾ ਸੰਤਸੰਗਿ ਤੇਰੀ ਪ੍ਰੀਤਿ॥*
*ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ॥*
*ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ॥*
*ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ॥*
*ਭਵਰੁ ਤੁਮ੍ਾਰਾ ਇਹੁ ਮਨੁ ਹੋਵਉ ਹਰਿ ਚਰਣਾ ਹੋਹੁ ਕਉਲਾ॥*
*ਨਾਨਕ ਦਾਸੁ ਉਨ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕੁ ਮਉਲਾ॥*

*(ਪੰਨਾ ੪੯੬)*

ਮਾਤਾ-ਪਿਤਾ ਦੀ ਅਣਦੇਖੀ ਕਰ ਕੇ ਉਨ੍ਹਾਂ ਦਾ ਅਪਮਾਨ ਕਰ ਕੇ ਉਨ੍ਹਾਂ ਨੂੰ ਇਕਲਾਪੇ ਵਿਚ ਝੂਰਨ ਅਤੇ ਅੰਦਰੋਂ-ਅੰਦਰੀ ਬਿਨ ਬੋਲਿਆਂ ਵਿਰਲਾਪ ਕਰਨ ਲਈ ਆਪਣੇ ਹਾਲਾਤ ਉੱਤੇ ਛੱਡ ਕੇ ਆਪ ਭਾਵੇਂ ਕਿਤਨੀਆਂ ਧਾਰਮਿਕ ਯਾਤਰਾਵਾਂ ਕਰੋ, ਭਾਵੇਂ ਕਿਤਨੀ ਵਾਰ ਧਾਰਮਿਕ ਸਥਾਨ 'ਤੇ ਨੱਕ ਰਗੜੋ, ਪੁੰਨ-ਦਾਨ ਕਰੋ, ਪਾਠ, ਪੂਜਾ, ਭਵਨ-ਯੱਗ ਆਦਿ ਜਿਤਨਾ ਮਰਜੀ ਕਰੋ ਸਭ ਬੇਅਰਥ ਹੈ, ਇਹ ਅਡੰਬਰ ਪਰਮਾਤਮਾ ਦੇ ਘਰ ਪ੍ਰਵਾਨ ਨਹੀਂ ਹੈ। ਸਗੋਂ ਇਹ ਤਾਂ ਆਪਣੀ ਹਉਮੈਂ ਨੂੰ ਪੱਠੇ ਪਾਉਣ ਦੇ ਤੁਲ ਹੈ। ਅਕਾਲ ਪੁਰਖ ਘਟ ਘਟ ਦੀਆਂ ਜਾਨਣਹਾਰ ਹੈ,

*ਵਿਣੁ ਬੋਲਿਆ ਸਭੁ ਕਿਛੁ ਜਾਣਦਾ ਕਿਸੁ ਆਗੈ ਕੀਚੈ ਅਰਦਾਸਿ ॥*

*(ਪੰਨਾ ੧੪੨੦)*

ਸਤਿਗੁਰੂ ਮਨੁੱਖ ਨੂੰ ਕਰਮ-ਕਾਂਡ, ਪਖੰਡ ਅਤੇ ਮਨੁੱਖ ਦੀਆਂ ਸਥਾਪਿਤ ਕੀਤੀਆਂ ਭਰਮ-ਭੁਲੇਖੇ ਉੱਤੇ ਆਧਾਰਿਤ ਵਸਤੂਆਂ ਦੀ ਪੂਜਾ ਤੋਂ ਵਰਜਦੇ ਹਨ ਕਿਉਂਕਿ ਮਨੁੱਖ ਨੂੰ ਕੁਝ ਦੇਣ ਦੇ ਯੋਗ ਨਹੀਂ ਹਨ ਸਗੋਂ ਰੱਬ ਰੂਪ ਮਾਤਾ-ਪਿਤਾ ਦੀ ਅਸੀਸ ਤਾਂ ਮਨੁੱਖ ਨੂੰ ਸਭ ਗਲਤੀਆਂ ਤੇ ਪਾਪ ਬਖਸ਼ਾਉਣ ਦੇ ਸਮਰੱਥ ਹੁੰਦੀ ਹੈ। ਗੁਰਵਾਕ ਹੈ:

*ਕਾਹੇ ਕਉ ਪੂਜਤ ਪਾਹਨ ਕਉ, ਕਛੁ ਪਾਹਨ ਮੈਂ ਪਰਮੇਸਰ ਨਾਹੀਂ॥ (ਦਸਮ ਗ੍ਰੰਥ)*

ਸ੍ਰੀ ਗੁਰੂ ਰਾਮਦਾਸ ਜੀ ਦਾ ਆਪਣੇ ਵੱਡੇ ਪੁੱਤਰ ਪ੍ਰਿਥੀ ਚੰਦ ਨੂੰ ਸੰਬੋਧਨ ਹੁੰਦਿਆਂ ਉਚਾਰਨ ਕੀਤਾ ਸ਼ਬਦ ਸਾਰਿਆਂ ਸਮਿਆਂ ਦੇ ਨੌਜਵਾਨ ਬੱਚਿਆਂ ਲਈ ਉੱਤਮ ਉਪਦੇਸ਼ ਹੈ। ਅੱਜ ਵੀ ਬੱਚੇ ਮਾਤਾ-ਪਿਤਾ ਦੀ ਜਾਇਦਾਦ ਧਨ-ਦੌਲਤ 'ਤੇ ਤਾਂ ਅੱਖ ਰੱਖਦੇ ਹਨ ਅਤੇ ਉਸ ਦੀ ਜਲਦ ਪ੍ਰਾਪਤੀ ਲਈ ਹਮੇਸ਼ਾਂ ਹੀ ਉਤਾਵਲੇ ਰਹਿੰਦੇ ਹਨ ਕਿਉਂ ਕਿ ਉਹ ਉਨ੍ਹਾਂ ਦੇ "ਵਾਰਸ ਪੁੱਤਰ?" ਹਨ ਪਰੰਤੂ ਪੁੱਤਰ ਦਾ ਮਾਤਾ-ਪਿਤਾ ਪ੍ਰਤੀ ਨੈਤਿਕ ਅਤੇ ਸਮਾਜਿਕ ਫਰਜ਼ ਕੀ ਹੈ ਉਸ ਨੂੰ ਨਿਭਾਉਣ ਤੋਂ ਹਮੇਸ਼ਾਂ ਦੂਰ ਭੱਜਦੇ ਹਨ। ਇਉਂ ਜਾਪਦਾ

ਹੈ ਜਿਵੇਂ ਮਾਪਿਆਂ ਅਤੇ ਔਲਾਦ ਦਾ ਰਿਸ਼ਤਾ ਵੀ ਇਕ ਸੁਆਰਥੀ ਵਣਜ ਹੀ ਬਣਦਾ ਜਾ ਰਿਹਾ ਹੈ। ਸ੍ਰੀ ਗੁਰੂ ਰਾਮਦਾਸ ਜੀ ਆਪਣੇ ਵੱਡੇ ਪੁੱਤਰ ਪ੍ਰਿਥੀ ਚੰਦ ਨੂੰ ਸੰਬੋਧਨ ਹੁੰਦਿਆਂ ਹਰ ਸਮੇਂ ਦੀ ਨੌਜਵਾਨ ਪੀੜ੍ਹੀ ਨੂੰ ਇਉਂ ਸਮਝਾਉਂਦੇ ਹਨ:

*ਕਾਹੇ ਪੂਤ ਝਗਰਤ ਹਉ ਸੰਗਿ ਬਾਪ॥*
*ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ ॥ਰਹਾਉ॥*
*ਜਿਸੁ ਧਨ ਕਾ ਤੁਮ ਗਰਬੁ ਕਰਤ ਹਉ ਸੋ ਧਨੁ ਕਿਸਹਿ ਨ ਆਪ॥*
*ਖਿਨ ਮਹਿ ਛੋਡਿ ਜਾਇ ਬਿਖਿਆ ਰਸੁ ਤਉ ਲਾਗੈ ਪਛੁਤਾਪ॥*
*ਜੋ ਤੁਮਰੇ ਪ੍ਰਭ ਹੋਤੇ ਸੁਆਮੀ ਹਰਿ ਤਿਨ ਕੇ ਜਾਪਹੁ ਜਾਪ॥*
*ਉਪਦੇਸੁ ਕਰਤ ਨਾਨਕ ਜਨ ਤੁਮ ਕਉ ਜਉ ਸੁਨਹੁ ਤਉ ਜਾਇ ਸੰਤਾਪ॥*
*( ਪੰਨਾ ੧੨੦੦)*

ਸ੍ਰੀ ਗੁਰੂ ਅਰਜਨ ਦੇਵ ਜੀ ਵੀ ਬੱਚਿਆਂ ਵੱਲੋਂ ਜਾਣੇ ਅਣਜਾਣੇ ਕੀਤੀਆਂ ਜਾਂਦੀਆਂ ਅਣਗਿਣਤ ਗਲਤੀਆਂ ਨੂੰ ਪਿਤਾ ਵੱਲੋਂ ਆਪਣੇ ਬੱਚਿਆਂ ਨੂੰ ਸਮਝਾ-ਬੁਝਾ ਕੇ ਤਥਾ ਝਿੜਕ-ਝੰਬ ਕਰ ਕੇ ਮੁਆਫ ਕਰ ਦੇਣ ਦੇ ਗੁਣ ਬਾਰੇ ਚਾਨਣਾ ਪਾਉਂਦੇ ਹਨ। ਅਸਲ ਵਿਚ ਗੁਰਮਤਿ ਵਿਚਾਰਧਾਰਾ "ਮਨੁੱਖ ਨੂੰ ਸਜ਼ਾ ਦੇਣ ਦੇ ਹੱਕ ਵਿਚ ਨਹੀਂ ਸਗੋਂ ਉਸ ਦੀਆਂ ਗਲਤੀਆਂ ਨੂੰ ਨਿਖਾਰ ਕੇ ਉਸ ਨੂੰ ਅੱਗੋਂ ਦਰੁਸਤ ਕਰਨ ਲਈ ਪ੍ਰੇਰਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਮਨੁੱਖ ਨੂੰ ਆਪਣੇ ਗ੍ਰਿਹਿ ਕੁਟੰਬ ਵਿਚ ਲੋੜ ਤੋਂ ਵੱਧ ਖਚਿਤ ਹੋਣ ਤੋਂ ਵਰਜਦੇ ਹਨ। ਹਾਂ! ਉਹ ਆਪਣਾ ਗ੍ਰਿਹਸਥੀ ਫਰਜ਼ ਤਾਂ ਪੂਰੀ ਤਨਦੇਹੀ ਨਾਲ ਨਿਭਾਏ। ਪਰੰਤੂ ਉਨ੍ਹਾਂ ਦੇ ਸੁਖ-ਅਰਾਮ ਦੀ ਖਾਤਰ ਅਨੈਤਿਕ ਲੁੱਟ, ਖਸੁੱਟ, ਧੋਖਾ ਤੇ ਬੇਈਮਾਨੀ, ਪਰਾਇਆ ਹੱਕ ਆਦਿ ਤੋਂ ਵਰਜਦੇ ਹਨ ਕਿਉਂ ਕਿ "ਨਾਮ" ਤੋਂ ਬਿਨਾਂ ਅੰਤ ਸਮੇਂ ਇਹ ਸਭ ਸਾਥ ਛੱਡ ਜਾਂਦੇ ਹਨ। ਗੁਰਵਾਕ ਹੈ:

*ਪੁਤੁ ਕਲਤ੍ਰੁ ਲਖਿਮੀ ਦੀਸੈ ਇਨ ਮਹਿ ਕਿਛੂ ਨ ਸੰਗਿ ਲੀਆ॥ (ਪੰਨਾ ੯੦੦)*

ਆਪਣੇ ਗ੍ਰਿਹਸਥ-ਪਰਵਾਰ ਦੇ ਸੁਖ-ਅਰਾਮ, ਐਸ਼ੋ ਇਸ਼ਰਤ ਨੂੰ ਲੋਕਾਂ ਦੀ ਲੁੱਟ ਕਰ ਕੇ ਧਨ ਲਿਆਉਣ ਦੀ ਬਿਰਤੀ ਤੋਂ ਵੀ ਸੰਕੋਚ ਕਰਨ ਲਈ ਪ੍ਰੇਰਦੇ ਹਨ। ਗੁਰਵਾਕ ਹੈ:

*ਬਹੁ ਪਰਪੰਚ ਕਰਿ ਪਰ ਧਨੁ ਲਿਆਵੈ ॥*
*ਸੁਤ ਦਾਰਾ ਪਹਿ ਆਨਿ ਲੁਟਾਵੈ ॥ (ਪੰਨਾ ੬੫੬)*

ਗੁਰਮਤਿ ਫਲਸਫਾ ਤਾਂ ਦਾਨਵ ਨੂੰ ਸੁਧਾਰ ਕੇ ਮਾਨਵ ਬਣਾਉਣ ਵਾਲਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ "ਆਸਾ ਕੀ ਵਾਰ" ਵਿਚ ਇਉਂ ਆਪਣੇ ਸਤਿਗੁਰੂ ਤੋਂ ਬਲਿਹਾਰ ਜਾਂਦੇ ਹਨ। ਗੁਰਵਾਕ ਹੈ:

*ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥*
*ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥ (ਪੰਨਾ ੪੬੨)*

ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ:

*ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ ॥*
*ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ ॥* (ਪੰਨਾ ੬੨੪)

ਭਗਤ ਕਬੀਰ ਜੀ ਰੱਬ ਰੂਪੀ ਮਾਤਾ ਪਿਤਾ ਦੇ ਆਪਣੇ ਬੱਚਿਆਂ ਪ੍ਰਤੀ ਪਿਆਰ, ਸਨੇਹ ਅਤੇ ਖੁੱਲ੍ਹਦਿਲੀ ਅਤੇ ਮਾਪਿਆਂ ਵੱਲੋਂ ਆਪਣੇ ਬੱਚਿਆਂ ਦੇ ਘੋਰ ਅਪਰਾਧਾਂ ਨੂੰ ਮੁਆਫ ਕਰ ਦੇਣ ਦਾ ਜਿਗਰਾ ਆਦਿ ਬਾਰੇ ਬਹੁਤ ਹੀ ਭਾਵਪੂਰਿਤ ਤਰੀਕੇ ਨਾਲ ਸਮਝਾਉਂਦੇ ਹਨ। ਸਵਾਲ ਪੈਦਾ ਹੁੰਦਾ ਹੈ ਕਿ ਜਦੋਂ ਮਾਤਾ-ਪਿਤਾ ਆਪਣੇ ਬੱਚਿਆਂ ਲਈ ਦਰਿਆ ਦਿਲ ਹੁੰਦੇ ਹਨ ਤਾਂ ਫਿਰ ਬੱਚਿਆਂ ਅੰਦਰ ਉਨ੍ਹਾਂ ਪ੍ਰਤੀ ਬੇਰੁਖੀ ਅਤੇ ਤੰਗਦਿਲੀ ਕਿਉਂ ਪੈਦਾ ਹੁੰਦੀ ਹੈ ਜਦੋਂ ਸਚਾਈ ਇਹ ਵੀ ਹੈ ਕਿ ਸਮਾਂ ਆਉਣ 'ਤੇ ਬੁਢਾਪਾ ਉਨ੍ਹਾਂ ਉੱਤੇ ਵੀ ਆਉਣਾ ਹੈ ਅਤੇ ਉਹ ਉਸ ਸਮੇਂ ਬੁਢਾਪੇ ਦੇ ਇਕਲਾਪੇ ਵਿਚ ਆਪਣੇ ਬੱਚਿਆਂ ਤੋਂ ਕੀ ਆਸ ਰੱਖਦੇ ਹਨ? ਬਸ! ਇਹੋ ਹੀ ਨੁਕਤਾ ਹਰ ਨੌਜਵਾਨ ਬੱਚੇ ਲਈ ਸਮਝਣ ਦੀ ਲੋੜ ਹੈ। ਕਬੀਰ ਜੀ ਫੁਰਮਾਉਂਦੇ ਹਨ:

*ਸੁਤੁ ਅਪਰਾਧ ਕਰਤ ਹੈ ਜੇਤੇ॥*
*ਜਨਨੀ ਚੀਤਿ ਨ ਰਾਖਸਿ ਤੇਤੇ॥*
*ਰਾਮਈਆ ਹਉ ਬਾਰਿਕੁ ਤੇਰਾ॥*
*ਕਾਹੇ ਨ ਖੰਡਸਿ ਅਵਗਨੁ ਮੇਰਾ॥ ਰਹਾਉ॥*
*ਜੇ ਅਤਿ ਕ੍ਰੋਪ ਕਰੇ ਕਰਿ ਧਾਇਆ॥*
*ਤਾ ਭੀ ਚੀਤਿ ਨ ਰਾਖਸਿ ਮਾਇਆ॥* (ਪੰਨਾ ੪੭੮)

ਭਗਤ ਨਾਮਦੇਵ ਜੀ ਇਉਂ ਜ਼ਰੂਰ ਸਮਝਾਉਂਦੇ ਹਨ ਕਿ ਜੇਕਰ ਮਾਪੇ ਆਪਣੇ ਪੁੱਤਰ-ਮੋਹ ਵਿਚ ਆ ਕੇ ਉਸ ਨੂੰ ਆਪਣੇ ਧਰਮ-ਦੀਨ ਅਤੇ ਸਿਧਾਂਤ ਤੋਂ ਡੋਲਣ ਲਈ ਮਜਬੂਰ ਕਰਦੇ ਹਨ ਭਾਵ ਗਲਤ ਰਸਤੇ ਪਾਉਂਦੇ ਹਨ ਤਾਂ ਬੱਚੇ ਆਪਣੀ ਸਚਾਈ ਅਤੇ ਸਿੱਦਕ ਉੱਤੇ ਕਾਇਮ ਰਹਿੰਦਿਆਂ ਜ਼ਰੂਰ ਆਪਣੇ ਮਾਪਿਆਂ ਤੋਂ ਬਾਗੀ ਹੋ ਸਕਦੇ ਹਨ। ਜਦੋਂ ਬਾਦਸ਼ਾਹ ਮੁਹੰਮਦ ਤੁਗਲਕ ਨੇ ਭਗਤ ਨਾਮਦੇਵ ਜੀ ਨੂੰ "ਜਾਂ ਧਰਮ ਤਬਦੀਲ ਕਰੋ ਜਾਂ ਮੌਤ ਕਬੂਲ" ਦਾ ਹੁਕਮ ਦਿੱਤਾ ਤਾਂ ਭਗਤ ਜੀ ਦੀ ਮਾਤਾ ਨੇ ਪੁੱਤਰ ਮੋਹ ਵਿਚ ਆ ਕੇ ਉਸ ਨੂੰ ਧਰਮ ਤਿਆਗਣ ਦੀ ਸਲਾਹ ਦਿੱਤੀ ਤਾਂ ਭਗਤ ਨਾਮਦੇਵ ਜੀ ਨੇ ਸਾਫ ਜਵਾਬ ਦੇ ਦਿੱਤਾ। ਉਨ੍ਹਾਂ ਦੇ ਸਾਹਮਣੇ ਸਾਰਿਆਂ ਜੀਵਾਂ, ਖੰਡ-ਬ੍ਰਹਿਮੰਡਾਂ ਦਾ ਸਿਰਜਨਹਾਰ ਅਕਾਲ ਪੁਰਖ ਹੀ ਸਭ ਦਾ ਸਾਂਝਾ ਬਾਪ ਅਤੇ ਮਾਤਾ ਸੀ ਫਿਰ ਉਹ ਅਜਿਹੀ ਅਵੱਗਿਆ ਅਤੇ ਪਾਪ ਕਿਉਂ ਕਰੇ? ਜਿਸ ਤਰ੍ਹਾਂ ਗੁਰੂ ਸਾਹਿਬ ਅਕਾਲ ਪੁਰਖ ਦਾ ਗੁਣ ਗਾਇਣ ਕਰਦਿਆਂ ਫੁਰਮਾਉਂਦੇ ਹਨ:

*ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ॥*
*ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ॥* (ਪੰਨਾ ੨੬੨)

ਤਥਾ

*ਤੂੰ ਸਾਝਾ ਸਾਹਿਬੁ ਬਾਪੁ ਹਮਾਰਾ॥ ਨਉ ਨਿਧਿ ਤੇਰੈ ਅਖੁਟ ਭੰਡਾਰਾ॥*
*ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ ਸੋਈ ਭਗਤੁ ਤੁਮਾਰਾ ਜੀਉ॥ (ਪੰਨਾ ੯੭)*

ਤਥਾ

*ਤੂ ਮੇਰਾ ਪਿਤਾ ਤੂਹੈ ਮੇਰਾ ਮਾਤਾ॥ ਤੂ ਮੇਰੇ ਜੀਅ ਪ੍ਰਾਨ ਸੁਖਦਾਤਾ॥*
*ਤੂ ਮੇਰਾ ਠਾਕੁਰੁ ਹਉ ਦਾਸੁ ਤੇਰਾ॥ ਤੁਝ ਬਿਨੁ ਅਵਰੁ ਨਹੀ ਕੋ ਮੇਰਾ॥*
*(ਪੰਨਾ ੧੧੪੪)*

ਭਗਤ ਨਾਮਦੇਵ ਜੀ ਦੀ ਮਾਤਾ ਪੁੱਤਰ ਪਿਆਰ ਵਿਚ ਆ ਕੇ ਜਦੋਂ ਉਸ ਨੂੰ ਇਸਲਾਮ ਕਬੂਲ ਕਰਨ ਲਈ ਪ੍ਰੇਰਦੀ ਹੈ ਤਾਂ ਉਸ ਵਾਰਤਲਾਪ ਨੂੰ ਭਗਤ ਜੀ ਨੇ ਆਪਣੀ ਬਾਣੀ ਵਿਚ ਇਉਂ ਅੰਕਿਤ ਕੀਤਾ ਹੈ:

*ਰੁਦਨੁ ਕਰੈ ਨਾਮੇ ਕੀ ਮਾਇ॥ ਛੋਡਿ ਰਾਮੁ ਕੀ ਨ ਭਜਹਿ ਖੁਦਾਇ॥*
*ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ॥ ਪਿੰਡੁ ਪੜੈ ਤਉ ਹਰਿ ਗੁਨ ਗਾਇ॥*
*(ਪੰਨਾ ੧੧੬੫)*

ਜਦੋਂ ਭਗਤ ਕਬੀਰ ਜੀ ਨੇ ਬਚਪਨ ਵਿਚ ਹੀ ਤਾਣਾ-ਤਣਨ ਅਤੇ ਕਪੜਾ ਬੁਣਨ ਵਿਚ ਬਹੁਤਾ ਧਿਆਨ ਨਾ ਦਿੱਤਾ ਅਤੇ ਰਾਮ ਨਾਮ ਦੀ ਲਿਵ ਵਿਚ ਹੀ ਲੀਨ ਹੋਣ ਲੱਗ ਪਏ ਤਾਂ ਉਨ੍ਹਾਂ ਦੀ ਮਾਤਾ ਨੂੰ ਚਿੰਤਾ ਹੋਈ ਕਿ ਜੇਕਰ ਕਿਰਤ-ਕਮਾਈ ਨਹੀਂ ਕਰੇਗਾ ਤਾਂ ਇਹ ਕੀ ਖਾਵੇਗਾ, ਜ਼ਿੰਦਾ ਕਿਵੇਂ ਰਹਿ ਸਕੇਗਾ? ਭਗਤ ਕਬੀਰ ਜੀ ਨੇ ਆਪਣੇ ਇਕ ਸ਼ਬਦ ਰਾਹੀਂ ਮਾਤਾ ਦੇ ਪਿਆਰ ਅਤੇ ਨਾਮ ਭਗਤੀ ਦੇ ਰਹੱਸ ਨੂੰ ਇਉਂ ਪ੍ਰਗਟ ਕੀਤਾ ਹੈ:

*ਮੁਸਿ ਮੁਸਿ ਰੋਵੈ ਕਬੀਰ ਕੀ ਮਾਈ॥ ਏ ਬਾਰਿਕ ਕੈਸੇ ਜੀਵਹਿ ਰਘੁਰਾਈ॥*
*ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ॥ ਹਰਿ ਕਾ ਨਾਮੁ ਲਿਖਿ ਲੀਓ ਸਰੀਰ॥ਰਹਾਉ॥*
*ਜਬ ਲਗੁ ਤਾਗਾ ਬਾਹਉ ਬੇਹੀ॥ ਤਬ ਲਗੁ ਬਿਸਰੈ ਰਾਮੁ ਸਨੇਹੀ॥*
*ਓਛੀ ਮਤਿ ਮੇਰੀ ਜਾਤਿ ਜੁਲਾਹਾ॥ ਹਰਿ ਕਾ ਨਾਮੁ ਲਹਿਓ ਮੈ ਲਾਹਾ॥*
*ਕਹਤ ਕਬੀਰ ਸੁਨਹੁ ਮੇਰੀ ਮਾਈ॥ ਹਮਰਾ ਇਨ ਕਾ ਦਾਤਾ ਏਕੁ ਰਘੁਰਾਈ॥*
*(ਪੰਨਾ ੫੨੪)*

ਜਦੋਂ ਅਜੋਕੇ ਸਮਾਜ ਵੱਲ ਝਾਤੀ ਮਾਰਦੇ ਹਾਂ ਅਤੇ ਸਮਾਜ ਅੰਦਰ ਸਤਿਕਾਰ ਅਤੇ ਆਦਰ ਦੇ ਪਾਤਰ ਜਨਨਹਾਰ ਮਾਤਾ ਪਿਤਾ ਨੂੰ ਬੇਲੋੜਾ ਬੋਝ ਸਮਝ ਕੇ ਬਿਰਧ ਆਸ਼ਰਮਾਂ ਵਿਚ ਰੁਲਣ, ਰੋਣ ਅਤੇ ਝੂਰਨ ਲਈ ਅਤੇ ਹਰ ਪਲ ਆਪਣੀ ਮੌਤ ਨੂੰ ਉਡੀਕਣ ਲਈ ਟੁੱਟੀ ਹੋਈ ਕਿਸੇ ਵਸਤੂ ਵਾਂਗ ਸੁੱਟਿਆ ਜਾ ਰਿਹਾ ਹੈ। ਅੱਜ ਲੋੜ ਹੈ ਇਸ ਵਰਤਾਰੇ ਨੂੰ ਸਮਝਣ ਦੀ ਅਤੇ ਠੱਲ੍ਹ ਪਾਉਣ ਦੀ। ਹਰ ਪੁੱਤਰ-ਧੀ-ਨੂੰਹ ਤਥਾ ਬੱਚਿਆਂ ਤੋਂ ਇਹ ਆਸ ਰੱਖੀ ਜਾਂਦੀ ਹੈ, ਜੋ ਉਨ੍ਹਾਂ ਦੀ ਨੈਤਿਕ ਜ਼ਿੰਮੇਵਾਰੀ ਵੀ ਹੈ,

ਕਿ ਉਹ ਮਾਤਾ-ਪਿਤਾ ਦੇ ਆਗਿਆਕਾਰੀ ਹੋਣ ਤਾਂ ਜੋ ਉਹ ਆਪਣੇ ਬਜ਼ੁਰਗਾਂ ਦੀ ਅਸੀਸ ਅਤੇ ਅਸ਼ੀਰਵਾਦ ਦੇ ਹਮੇਸ਼ਾਂ ਹੀ ਹੱਕਦਾਰ ਅਤੇ ਪਾਤਰ ਹੋਣ। ਗੁਰ ਇਤਿਹਾਸ ਗਵਾਹ ਹੈ ਕਿ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਪੁੱਤਰ ਰਾਮਰਾਇ ਨੇ ਸਤਿਗੁਰਾਂ ਦੀ ਆਗਿਆ ਦਾ ਪਾਲਣ ਨਹੀਂ ਕੀਤਾ ਸੀ ਅਤੇ ਉਸ ਨੇ ਬਾਦਸ਼ਾਹ ਦੇ ਰੋਹਬ ਅਤੇ ਤਾਨਾਸ਼ਾਹੀ ਰਵੱਈਏ ਤੋਂ ਡਰਦਿਆਂ ਗੁਰਬਾਣੀ ਦੀ ਤੁੱਕ "ਮਿਟੀ ਮੁਸਲਮਾਨ ਕੀ" ਦੀ ਥਾਂ "ਮਿਟੀ ਬੇਈਮਾਨ ਕੀ" ਪੜ੍ਹ ਦਿੱਤੀ ਸੀ ਜਿਸ ਦੇ ਨਤੀਜੇ ਵਜੋਂ ਗੁਰੂ ਸਾਹਿਬ ਨੇ ਉਸ ਨੂੰ ਮੱਥੇ ਲਗਣੋਂ ਵਰਜ ਦਿੱਤਾ ਸੀ ਅਤੇ ਸਿੱਖ ਸਰਧਾਲੂਆਂ ਨੂੰ ਉਸ ਨੂੰ ਮੂੰਹ ਮੱਥੇ ਲਾਉਣ ਤੋਂ ਵਰਜ਼ ਦਿੱਤਾ ਸੀ। ਨਤੀਜੇ ਵਜੋਂ ਉਹ ਮਾਪਿਆਂ ਦੀ ਅਸੀਸ ਤੋਂ ਵਾਂਝਾ ਹੋਣ ਕਰਕੇ ਸਾਰੀ ਉਮਰ ਭਟਕਦਾ ਫਿਰਦਾ ਰਿਹਾ ਅਤੇ ਅੰਤ ਉਸ ਦੇ ਹੀ ਚੇਲਿਆਂ ਨੇ ਮਾਰ ਦਿੱਤਾ ਸੀ। ਮਾਤਾ-ਪਿਤਾ ਦੀ ਆਗਿਆ ਦਾ ਪਾਲਣ ਨਾਂਹ ਕਰਨ ਕਾਰਨ ਅਤੇ ਮਾਪਿਆਂ ਨੂੰ ਅਪਮਾਨਿਤ ਕਰਨ ਕਾਰਨ ਹੀ ਪ੍ਰਿਥੀ ਚੰਦ ਸਾਰੀ ਉਮਰ ਭਟਕਦਾ ਫਿਰਦਾ ਰਿਹਾ ਅਤੇ ਗੁਰਤਾਗੱਦੀ ਮਾਪਿਆਂ ਦੇ ਆਗਿਆਕਾਰ ਸਪੁੱਤਰ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਪ੍ਰਾਪਤ ਹੋਈ। ਇਸ ਸਾਰੀ ਕਹਾਣੀ ਤੋਂ ਸਾਡੀ ਨੌਜਵਾਨ ਪੀੜ੍ਹੀ ਨੂੰ ਸਬਕ ਲੈਣ ਦੀ ਲੋੜ ਹੈ ਕਿ ਮਾਪਿਆਂ-ਬਜ਼ੁਰਗਾਂ ਦੇ ਅਸ਼ੀਰਵਾਦ ਤੋਂ ਸੱਖਣਾ ਮਨੁੱਖ ਪ੍ਰਿਥੀ ਚੰਦ ਅਤੇ ਰਾਮਰਾਇ ਵਾਂਗ ਸਾਰੀ ਉਮਰ ਭਟਕਦਾ ਹੀ ਹੈ ਅਤੇ ਅਸ਼ਾਂਤ ਹੀ ਰਹਿੰਦਾ ਹੈ।

ਸਾਡੇ ਦੇਸ਼ ਵਿਚ ਹੋਰਨਾਂ ਅਨੇਕਾਂ ਵਿਖਾਵੇ ਤੇ ਅਡੰਬਰਾਂ ਵਾਂਗ ਹਰ ਸਾਲ (ELDER'S DAY) ਅਤੇ (MOTHER'S DAY) ਭਾਵ "ਬਜ਼ੁਰਗ ਦਿਵਸ", "ਮਾਂ ਦਿਵਸ" "ਯੁਵਾ ਦਿਵਸ, "ਨਾਰੀ ਦਿਵਸ" ਅਤੇ "ਅਧਿਆਪਕ ਦਿਵਸ" ਵਜੋਂ ਮਨਾਏ ਜਾਂਦੇ ਹਨ। ਰਾਜਨੀਤਿਕ ਆਗੂਆਂ, ਅਖੌਤੀ ਸਮਾਜ ਸੁਧਾਰਕਾਂ ਜਾਂ ਉੱਚ ਅਧਿਕਾਰੀਆਂ ਵੱਲੋਂ ਭਾਸ਼ਨ ਵੀ ਕੀਤੇ ਜਾਂਦੇ ਹਨ। ਇਹ ਪ੍ਰੋਗਰਾਮ ਫੌਕੇ, ਵਿਖਾਵੇ ਵਾਲੇ ਅਡੰਬਰ ਤੋਂ ਵੱਧ ਹੋਰ ਕੁਝ ਵੀ ਨਹੀਂ ਹੁੰਦੇ ਕਿਉਂਕਿ ਇਨ੍ਹਾਂ ਰਿਸ਼ਤਿਆਂ ਦੀ ਮਹੱਤਤਾ ਸਮਝਾਉਣ ਲਈ ਤਾਂ ਇਕ ਲਹਿਰ ਖੜੀ ਕਰਨ ਦੀ ਲੋੜ ਹੈ। ਆਮ ਤੌਰ ਉੱਤੇ ਵੇਖਿਆ ਜਾਂਦਾ ਹੈ ਕਿ ਜਿਨ੍ਹਾਂ ਲੋਕਾਂ ਵੱਲੋਂ ਆਪਣੀ ਮਾਂ ਤਥਾ ਆਪਣੇ ਬਜ਼ੁਰਗਾਂ ਨੂੰ ਬੇਇੱਜ਼ਤ ਕਰ ਕੇ ਘਰੋਂ ਕੱਢਿਆ ਹੁੰਦਾ ਹੈ ਉਹੋ ਲੋਕ ਹੀ ਇਹ ਡਰਾਮਾ ਕਰਨ ਵਾਲੇ ਚੌਧਰੀ ਹੁੰਦੇ ਹਨ। ਅਜਿਹੇ ਡਰਾਮਿਆਂ ਅਤੇ ਡਰਾਮੇਬਾਜ਼ਾਂ ਦਾ ਸਮਾਜ ਉੱਤੇ ਕੋਈ ਅਸਰ ਨਹੀਂ ਹੁੰਦਾ ਸਗੋਂ ਇਹ ਵਿਖਾਵੇ ਵਾਲੇ ਸਮਾਗਮ ਤਾਂ ਉਨ੍ਹਾਂ ਰੁਲ ਰਹੇ ਬਜ਼ੁਰਗਾਂ ਨਾਲ ਇਕ ਘਿਨਾਉਣਾ ਮਜ਼ਾਕ ਹੀ ਹੋ ਨਿਬੜਦੇ ਹਨ। ਗੁਰਬਾਣੀ ਅਜਿਹੇ ਲੋਕਾਂ ਬਾਰੇ ਇਉਂ ਸਪੱਸ਼ਟ ਕਰਦੀ ਹੈ:

*ਕੂੜੁ ਬੋਲਿ ਮੁਰਦਾਰੁ ਖਾਇ॥ ਅਵਰੀ ਨੋ ਸਮਝਾਵਣਿ ਜਾਇ॥*
*ਮੁਠਾ ਆਪਿ ਮੁਹਾਏ ਸਾਥੈ॥ ਨਾਨਕ ਐਸਾ ਆਗੂ ਜਾਪੈ॥* *(ਪੰਨਾ ੧੩੯)*

ਬਾਹਰੋਂ ਅਜਿਹੇ ਲੋਕ ਮੂੰਹ ਦੇ ਮਿੱਠੇ, ਚਿਹਰੇ ਸੁੰਦਰ, ਗੁਣੀ-ਗਿਆਨੀ ਲੱਗਦੇ ਹਨ ਆਪਣੇ ਆਪ ਨੂੰ ਉੱਚੀ ਕੁਲ ਵਾਲੇ ਦੱਸਦੇ ਹਨ ਪਰੰਤੂ ਉਨ੍ਹਾਂ ਦੇ ਅੰਦਰ ਪਰਮਾਤਮਾ ਦਾ ਭਾਉ ਅਤੇ ਭਉ ਅਤੇ ਮਾਪਿਆਂ ਪ੍ਰਤੀ ਸੱਚਾ-ਸਨੇਹ ਨੇਕੀ ਅਤੇ ਪਰਉਪਕਾਰ ਦੀ ਭਾਵਨਾ ਨਹੀਂ ਹੁੰਦੀ ਅਤੇ ਅਜਿਹੇ ਸੰਗਦਿਲ ਲੋਕ ਤਾਂ ਮੁਰਦਿਆਂ ਸਮਾਨ ਹੀ ਹੁੰਦੇ ਹਨ। ਅਜਿਹੇ ਲੋਕਾਂ ਬਾਰੇ ਗੁਰਬਾਣੀ ਇਉਂ ਸਪੱਸ਼ਟ ਕਰਦੀ ਹੈ:

*ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥*
*ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥* (ਪੰਨਾ ੨੫੩)

ਪਹਿਲੋਂ-ਪਹਿਲ ਸ਼ਹਿਰਾਂ ਵਿਚ ਯਤੀਮਖਾਨੇ ਹੁੰਦੇ ਸਨ ਜਿੱਥੇ ਅਨਾਥ ਬੱਚਿਆਂ ਦਾ ਪਾਲਣ-ਪੋਸ਼ਣ, ਸਿੱਖਿਆ ਅਤੇ ਸਿਹਤ ਦਾ ਪ੍ਰਬੰਧ ਕੀਤਾ ਜਾਂਦਾ ਸੀ। ਇਨ੍ਹਾਂ ਯਤੀਮਖਾਨਿਆਂ ਵਿਚ ਪਲੇ ਅਤੇ ਵੱਡੇ ਹੋਏ ਬੱਚਿਆਂ ਨੇ ਸਮਾਂ ਆਉਣ ਉੱਤੇ ਬਹੁਤ ਵੱਡੀਆਂ ਮੱਲਾਂ ਵੀ ਮਾਰੀਆਂ। ਸ਼ਹੀਦ ਊਧਮ ਸਿੰਘ ਸੁਨਾਮ ਦੀ ਮਿਸਾਲ ਸਾਰੇ ਸੰਸਾਰ ਦੇ ਸਾਹਮਣੇ ਹੈ ਜਿਸ ਨੇ ਆਪਣੇ ਦੇਸ਼ ਦੀ ਕੀਤੀ ਹੱਤਕ ਦਾ ਬਦਲਾ ਮਾਇਕਲ ਓਡਵਾਇਰ ਨੂੰ ਮਾਰ ਕੇ ਲਿਆ ਅਤੇ ਆਪ ਫ਼ਾਂਸੀ ਦੇ ਰੱਸੇ ਨੂੰ ਖੁਸ਼ੀ-ਖੁਸ਼ੀ ਚੁੰਮ ਕੇ ਆਉਂਦੀਆਂ ਪੀੜ੍ਹੀਆਂ ਲਈ ਇਕ ਲਾਸਾਨੀ ਇਤਿਹਾਸ ਸਿਰਜ ਕੇ ਅਮਰ ਸ਼ਹੀਦ ਹੋ ਗਿਆ। ਦੇਸ਼, ਕੌਮ ਅਤੇ ਧਰਮ ਲਈ ਜਾਨ ਕੁਰਬਾਨ ਕਰ ਦੇਣ ਤੋਂ ਵੱਡਾ ਕੋਈ ਪਰਉਪਕਾਰ ਨਹੀਂ ਹੈ। ਸ਼ਹੀਦ ਆਪ ਤਾਂ ਅਸਹਿ ਅਤੇ ਅਕਹਿ ਤਸੀਹੇ ਝੱਲਦਾ ਹੈ ਪਰੰਤੂ ਆਪਣੇ ਦੇਸ਼ ਕੌਮ ਅਤੇ ਧਰਮ ਵਾਲਿਆਂ ਲਈ ਸੁਖ ਮੁਹੱਈਆ ਕਰਵਾ ਦਿੰਦਾ ਹੈ।

ਪਰੰਤੂ ਹੁਣ ਯਤੀਮਖਾਨੇ ਤਾਂ ਘੱਟ ਹੀ ਨਜ਼ਰ ਆ ਰਹੇ ਹਨ ਸਗੋਂ ਅਣਗਿਣਤ "ਬਿਰਧ ਆਸ਼ਰਮ" ਹੋਂਦ ਵਿਚ ਆ ਰਹੇ ਹਨ। ਜਿੱਥੇ ਦੇਸ਼ ਦਾ ਵਡਮੁੱਲਾ ਵਿਰਸਾ, ਸਾਡੇ ਸਤਿਕਾਰ ਦੇ ਪਾਤਰ, ਬਜ਼ੁਰਗ ਰੁਲ ਰਹੇ ਹਨ। ਇਹ ਵਰਤਾਰਾ ਅਤਿ ਦੁਖਦਾਇਕ ਹੈ। ਪਦਾਰਥਵਾਦੀ, ਨਿੱਜਪ੍ਰਸਤੀ, ਮਤਲਬਪ੍ਰਸਤੀ ਅਤੇ ਅਤਿ ਦੀ ਖੁਦਗਰਜ਼ੀ ਵਾਲੀ ਸੋਚ ਅਤੇ ਸਮਾਜਿਕ ਕਦਰਾਂ ਕੀਮਤਾਂ ਤੋਂ ਕੋਰੇ ਹੋ ਜਾਣਾ ਅਤੇ ਆਪਣੇ ਵਿਰਸੇ ਤੇ ਸੱਭਿਆਚਾਰ ਨੂੰ ਤਿਲਾਂਜਲੀ ਦੇ ਦੇਣਾ, ਸਮਾਜਿਕ ਸ਼ਰਮ ਅਤੇ ਨਿਆਂ ਤੋਂ ਸੱਖਣਾ ਹੋ ਜਾਣਾ ਅਤੇ ਇਸ ਦੇ ਨਾਲ ਵੀ ਬਿਜਲਈ ਮੀਡੀਏ ਉੱਤੇ ਜੋ ਕੁਝ ਨੌਜਵਾਨ ਪੀੜ੍ਹੀ ਅੱਗੇ ਪਰੋਸਿਆ ਜਾ ਰਿਹਾ ਹੈ, ਨਸ਼ੇ ਅਤੇ ਬੇਰੁਜਗਾਰੀ ਆਦਿ ਅਨੇਕਾਂ ਹੀ ਕਾਰਨ ਇਸ ਵਰਤਾਰੇ ਲਈ ਜਿੰਮੇਵਾਰ ਹਨ। ਗੁਰਮਤਿ ਮਨੁੱਖ ਨੂੰ ਸਬਰ-ਸੰਤੋਖ ਅਤੇ ਸੰਜਮ ਵਾਲਾ ਜੀਵਨ, ਜਿਸ ਵਿਚ ਨਸ਼ਿਆਂ ਆਦਿ ਦੀ ਕੋਈ ਥਾਂ ਨਹੀਂ ਹੈ, ਬਤੀਤ ਕਰਨ ਲਈ ਪ੍ਰੇਰਦੀ ਹੈ। ਉੱਥੇ ਨਾਲ ਹੀ ਬੇਰੁਜਗਾਰੀ ਦੇ ਕੋਹੜ ਤੋਂ ਬਚਣ ਲਈ ਕਿਰਤ ਕਰਨ, ਹੱਥੀਂ ਕਾਰ ਕਮਾਉਣ, ਵੰਡ ਛਕਣ (ਪਰਉਪਕਾਰ ਕਰਨ) ਨਾਮ ਜਪਣ (ਅਕਾਲ ਪੁਰਖ ਦੇ ਹਮੇਸ਼ਾਂ ਹੀ ਭਾਉ ਤੇ ਭਉ ਵਿਚ ਰਹਿਣਾ) ਲਈ ਵੀ ਪ੍ਰੇਰਦੀ

ਹੈ ਤਾਂ ਜੋ ਜੀਵਨ ਸੁਖਦਾਈ ਹੋਵੇ ਜਿਸ ਵਿਚ ਕੇਵਲ ਆਪਣੇ ਮਾਪੇ-ਬਜ਼ੁਰਗ ਹੀ ਨਹੀਂ ਸਗੋਂ ਸਭ ਨਾਲ ਪ੍ਰੇਮ ਪਿਆਰ, "ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥" ਦੀ ਭਾਵਨਾ ਪ੍ਰਬਲ ਹੋਵੇ। ਗੁਰਵਾਕ ਹੈ:

*ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ॥*
*ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ॥* (ਪੰਨਾ ੧੩੮੪)

ਅਤੇ

*ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥*
*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥* (ਪੰਨਾ ੫੫੪)

ਸਮਾਜ ਵਿਚ ਜਿੱਥੇ ਪੁੱਤਰ ਮੋਹ ਅਤੇ ਪੁੱਤਰ ਦੀ ਖਾਹਿਸ਼ ਭਾਰੂ ਹੈ ਅਤੇ ਭਰੂਣ ਹੱਤਿਆਵਾਂ ਦਾ ਬੋਲਬਾਲਾ ਹੈ ਅਤੇ ਦਾਜ-ਦਹੇਜ ਜਾਂ ਪੁੱਤਰ ਪੈਦਾ ਨਾ ਕਰ ਸਕਣ ਕਾਰਨ ਜਾਂ ਹੋਰ ਅਨੇਕਾਂ ਕਾਰਨਾਂ ਕਰਕੇ ਨੂੰਹਾਂ ਨੂੰ ਸਾੜਨ, ਮਾਰਨ ਜਾਂ ਤਲਾਕ ਦੇਣ ਦਾ ਘਿਨਾਉਣਾ ਸਿਲਸਿਲਾ ਜਾਰੀ ਹੈ। ਉੱਥੇ ਘਰ ਵਿਚ ਸਮਾਂ ਆਉਣ ਉੱਤੇ ਨੂੰਹ ਦੇ ਘਰ-ਪਰਵਾਰ ਵਿਚ ਭਾਰੂ ਹੋ ਜਾਣ ਉੱਤੇ ਨੂੰਹ-ਪੁੱਤਰ ਵੱਲੋਂ ਆਪਣੇ ਨੈਤਿਕ ਫਰਜ਼ਾਂ ਦੀ ਕੁਤਾਹੀ ਕਰਦਿਆਂ ਬਜ਼ੁਰਗਾਂ ਨੂੰ ਅਪਮਾਨਿਤ ਹੀ ਨਹੀਂ ਕੀਤਾ ਜਾਂਦਾ ਸਗੋਂ ਉਨ੍ਹਾਂ ਨੂੰ ਤੰਗ ਪ੍ਰੇਸ਼ਾਨ ਕਰ ਕੇ ਘਰੋਂ ਹੀ ਕੱਢ ਦਿੱਤਾ ਜਾਂਦਾ ਹੈ। ਉਸ ਹਾਲਤ ਵਿਚ ਉਹ ਜਾਂ ਤਾਂ ਆਤਮ-ਹੱਤਿਆ ਕਰਦੇ ਹਨ ਜਾਂ ਫਿਰ ਬਿਰਧ-ਆਸ਼ਰਮਾਂ ਦਾ ਸਹਾਰਾ ਲੈਂਦੇ ਹਨ। ਭਾਈ ਗੁਰਦਾਸ ਜੀ ਸਮਾਜ ਦੀ ਇਸ ਤ੍ਰਾਸਦੀ ਉੱਤੋਂ ਇਉਂ ਪਰਦਾ ਚੁੱਕਦੇ ਹਨ:-

*ਕਾਮਣਿ ਕਾਮਣਿਆਰੀਐ ਕੀਤੋ ਕਾਮਣੁ ਕੰਤ ਪਿਆਰੇ।*
*ਜੰਮੇ ਸਾਈਂ ਵਿਸਾਰਿਆ ਵੀਵਾਹਿਆਂ ਮਾਂ ਪਿਉ ਵਿਸਾਰੇ।*
*ਸੁਖਾਂ ਸੁਖਿ ਵਿਵਾਹਿਆ ਸਉਣੁ ਸੰਜੋਗੁ ਵਿਚਾਰਿ ਵਿਚਾਰੇ।*
*ਪੁਤ ਨੁਹੈਂ ਦਾ ਮੇਲੁ ਵੇਖਿ ਅੰਗ ਨ ਮਾਵਨਿ ਮਾਂ ਪਿਉ ਵਾਰੇ।*
*ਨੂੰਹੁ ਨਿਤ ਮੰਤ ਕੁਮੰਤ ਦੇ ਮਾਂ ਪਿਉ ਛਡਿ ਵਡੇ ਹਤਿਆਰੇ।*
*ਵਖ ਹੋਵੈ ਪੁਤੁ ਰੰਨਿ ਲੈ ਮਾਂ ਪਿਉ ਦੇ ਉਪਕਾਰੁ ਵਿਸਾਰੇ।*
*ਲੋਕਾਚਾਰਿ ਹੁਇ ਵਡੇ ਕੁਚਾਰੇ।* (ਵਾਰ ੩੭:੧੨)

ਭਾਈ ਗੁਰਦਾਸ ਜੀ ਨੇ ਇਸ ਸਮਾਜਿਕ ਦੁਖਾਂਤ ਅਤੇ ਅਨੈਤਿਕ ਵਰਤਾਰੇ ਨੂੰ ਬਹੁਤ ਮਹਿਸੂਸ ਕੀਤਾ ਜਾਪਦਾ ਹੈ ਜਿਸ ਤ੍ਰਾਸਦੀ ਤੋਂ ਉਹ ਪਰਦਾ ਚੁੱਕ ਕੇ ਨੌਜਵਾਨ ਪੀੜ੍ਹੀ ਦੇ ਧੁਰ ਅੰਦਰ ਤੀਕ ਹਲੂਣਾ ਦੇ ਕੇ ਉਨ੍ਹਾਂ ਨੂੰ ਉਨ੍ਹਾਂ ਦੇ ਦੈਵੀ ਫਰਜ਼ ਪ੍ਰਤੀ ਸੁਚੇਤ ਕਰਦੇ ਹਨ। ਭਾਈ ਗੁਰਦਾਸ ਜੀ ਆਪਣੀ ੩੭ ਵੀਂ ਪਉੜੀ ਦੀ ੧੧ ਵੀਂ ਵਾਰ ਵਿਚ ਬਿਆਨ ਕਰਦੇ ਹਨ ਕਿ ਮਾਤਾ-ਪਿਤਾ ਕਿਸ ਤਰ੍ਹਾਂ ਆਪਣੇ ਬੱਚਿਆਂ ਨੂੰ ਵੱਡੇ ਹੁੰਦਿਆਂ ਵੇਖ ਕੇ ਉਨ੍ਹਾਂ ਦੀ ਬੜੇ ਚਾਵਾਂ ਮਲਾਰਾਂ ਨਾਲ ਵਿਆਹ-ਸ਼ਾਦੀ ਕਰ ਕੇ ਅਤੇ ਘਰ ਵਿਚ

ਪੁੱਤਰ-ਨੂੰਹ ਦਾ ਆਪਸੀ ਪ੍ਰੇਮ-ਪਿਆਰ ਮਿਲਾਪ ਅਤੇ ਸਦ ਭਾਵਨਾ ਵੇਖ ਕੇ ਕਿਸ ਤਰ੍ਹਾਂ ਫੁੱਲੇ ਨਹੀਂ ਸਮਾਉਂਦੇ ਅਤੇ ਉਨ੍ਹਾਂ ਦੇ ਉੱਜਲ ਭਵਿੱਖ, ਲੰਬੀ ਉਮਰ ਅਤੇ ਖੁਸ਼ਹਾਲੀ ਲਈ ਸੁੱਖਾਂ ਸੁੱਖਦੇ ਹਨ ਅਤੇ ਅਸੀਸਾਂ ਦਿੰਦੇ ਹਨ ਪਰੰਤੂ ਉਹੋ ਹੀ ਪੁੱਤਰ-ਨੂੰਹ ਨਿਰਮੋਹੇ ਹੋ ਕੇ ਮਾਪਿਆਂ ਪਾਸੋਂ ਧਨ, ਦੌਲਤ, ਜ਼ਮੀਨ ਜਾਇਦਾਦ ਪ੍ਰਾਪਤ ਕਰ ਕੇ ਉਨ੍ਹਾਂ ਨਾਲ ਬਦਇਖਲਾਕੀ ਵਾਲਾ ਭੱਦਾ ਵਰਤਾਉ ਕਰਦੇ ਹਨ ਅਤੇ ਉਨ੍ਹਾਂ ਨੂੰ ਬਿਰਧ-ਆਸ਼ਰਮਾਂ ਵਿਚ ਛੱਡ ਆਉਂਦੇ ਹਨ। ਭਾਈ ਗੁਰਦਾਸ ਜੀ ਇਉਂ ਲਿਖਦੇ ਹਨ:

*ਮਾਤਾ ਪਿਤਾ ਅਨੰਦ ਵਿਚਿ ਪੁਤੈ ਦੀ ਕੁੜਮਾਈ ਹੋਈ।*
*ਰਹਸੀ ਅੰਗ ਨ ਮਾਵਈ ਗਾਵੈ ਸੋਹਿਲੜੇ ਸੁਖ ਸੋਈ।*
*ਵਿਗਸੀ ਪੁਤ ਵਿਆਹਿਐ ਘੋੜੀ ਲਾਵਾਂ ਗਾਵ ਭਲੋਈ।*
*ਸੁਖਾਂ ਸੁਖੈ ਮਾਵੜੀ ਪੁਤੁ ਨੂੰਹ ਦਾ ਮੇਲ ਅਲੋਈ।*
*ਨੁਹ ਨਿਤ ਕੰਤ ਕੁਮੰਤੁ ਦੇਇ ਵਿਹਰੇ ਹੋਵਹ ਸਸੁ ਵਿਗੋਈ।*
*ਲਖ ਉਪਕਾਰੁ ਵਿਸਾਰਿ ਕੈ ਪੁਤ ਕੁਪੁਤਿ ਚਕੀ ਉਠਿ ਝੋਈ।*
*ਹੋਵੈ ਸਰਵਣ ਵਿਰਲਾ ਕੋਈ।* *(ਵਾਰ ੩੭:੧੧)*

ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਸਾਰੀ ਲੋਕਾਈ ਨੂੰ ਆਪਣਾ ਖੁਸ਼ਹਾਲ ਅਧਿਆਤਮਿਕ ਅਤੇ ਸੰਸਾਰਿਕ (ਸਮਾਜਿਕ) ਜੀਵਨ ਜੀਊਣ ਲਈ ਪ੍ਰੇਰਨਾ ਦਾ ਸ੍ਰੋਤ ਅਤੇ ਉੱਚਤਮ ਜੀਵਨ ਜੁਗਤ ਹਨ। ਬਸ! ਗੁਰਮਤਿ ਗਿਆਨ 'ਤੇ ਕੰਨ ਧਰਨ ਦੀ ਲੋੜ ਹੈ। ਸਮਝਣ ਦੀ ਲੋੜ ਹੈ। ਉਸ ਨੂੰ ਆਪਣੇ ਜੀਵਨ ਵਿਚ ਢਾਲਣ ਦੀ ਲੋੜ ਹੈ। ਗੁਰਬਾਣੀ ਪਦਾਰਥਵਾਦ, ਅਮੁੱਕ ਤ੍ਰਿਸ਼ਨਾਵਾਂ ਅਤੇ ਇੱਛਾਵਾਂ ਦੀ ਝੁਲ ਰਹੀ ਹਨ੍ਹੇਰੀ ਵਿਚ ਲਿਪਤ ਹੋਏ ਸਿਖਰ ਦੁਪਹਿਰੇ ਵੀ ਘੁੱਪ ਹਨ੍ਹੇਰੇ ਵਿਚ ਵਿਚਰਨ ਵਾਲੇ ਅਤੇ ਆਪਣੇ ਮਹਾਨ ਵਿਰਸੇ ਤੇ ਸੱਭਿਆਚਾਰ ਤੋਂ ਸੱਖਣੇ ਲੋਭੀ ਤੇ ਲਾਲਚੀ ਮਨੁੱਖਾਂ ਬਾਰੇ ਇਉਂ ਅਫਸੋਸ ਪ੍ਰਗਟ ਕਰਦੀ ਹੈ:

*ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ॥*
*ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ॥* *(ਪੰਨਾ ੯੫੪)*

ਤਥਾ

*ਸੋ ਕਿਉ ਅੰਧਾ ਆਖੀਐ ਜਿ ਹੁਕਮਹੁ ਅੰਧਾ ਹੋਇ॥*
*ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ॥* *(ਪੰਨਾ ੯੫੪)*

ਪਰੰਤੂ ਚੰਗਿਆਈ ਅਤੇ ਸਚਾਈ ਦਾ ਬੀਜ ਕਦੀ ਵੀ ਨਾਸ਼ ਤਾਂ ਨਹੀਂ ਹੁੰਦਾ। ਜਿਨ੍ਹਾਂ ਅੰਦਰ ਸੱਚ ਹੈ, ਸਚਾਈ ਹੈ ਅਤੇ ਆਪਣੇ ਗੌਰਵਮਈ ਵਿਰਸੇ ਤੇ ਸੱਭਿਆਚਾਰ ਨਾਲ ਜੁੜੇ ਹੋਏ ਹਨ ਉਹ ਸਮਾਜ ਦਾ ਅੱਜ ਵੀ ਸਲਾਹੁਣਯੋਗ ਅੰਗ ਹਨ। ਇਹ ਲੋਕ ਪਦਾਰਥਵਾਦ, ਨਿੱਜਪ੍ਰਸਤੀ, ਮੌਕਾਪ੍ਰਸਤੀ ਅਤੇ ਮਤਲਬਪ੍ਰਸਤੀ ਦੀ ਝੁਲ ਰਹੀ

ਹਨ੍ਹੇਰੀ ਦੌਰਾਨ ਅਜਿਹੇ ਜਗਮਗਾਉਂਦੇ ਚਿਰਾਗ ਹਨ ਜੋ ਅਡੋਲ ਅਤੇ ਅਹਿਲ ਰਹਿੰਦਿਆਂ ਹੋਇਆ ਆਪਣੇ ਬਜ਼ੁਰਗਾਂ ਦੇ ਸਤਿਕਾਰ, ਪਿਆਰ, ਆਗਿਆਕਾਰਤਾ ਅਤੇ ਸੇਵਾ ਵਿਚ ਲੀਨ ਹਨ। ਸਾਨੂੰ ਅਜਿਹੇ ਬੱਚਿਆਂ ਉੱਤੇ ਗੌਰਵ 'ਤੇ ਮਾਣ ਹੈ ਭਾਵੇਂ ਇਹ "ਹੈਨਿ ਵਿਰਲੇ ਨਾਹੀ ਘਣੇ" ਹੀ ਹਨ ਅਜਿਹੇ ਬੱਚੇ ਸਾਡੇ ਉੱਜਲ ਭਵਿੱਖ ਦੇ ਜਾਮਨ ਹਨ। ਗੁਰਬਾਣੀ ਐਸਾ ਸਪੱਸ਼ਟ ਕਰਦੀ ਹੈ ਕਿ ਜਿਸ ਪਰਵਾਰ ਵਿਚ ਐਸੇ ਆਗਿਆਕਾਰੀ-ਸੇਵਾਦਾਰ, ਹਲੀਮੀ, ਨਿਮਰਤਾ ਸੁਭਾਅ ਵਾਲੇ ਬੱਚੇ ਹੋਣਗੇ ਉਹ ਤਾਂ ਆਪਣੇ ਪਰਵਾਰ ਦਾ "ਘੋਰ ਅਪਜਸ' ਜੇਕਰ ਕੋਈ ਹੋਵੇ ਵੀ ਧੋ ਦਿੰਦੇ ਹਨ ਅਤੇ ਪਰਵਾਰ ਦਾ ਸਮਾਜ ਵਿਚ ਅੱਛਾ ਜਸ-ਮਾਣ ਪੈਦਾ ਕਰ ਦਿੰਦੇ ਹਨ ਅਤੇ ਉਨ੍ਹਾਂ ਪਰਵਾਰਾਂ ਦੀ ਸ਼ੋਭਾ ਜਗ ਵਿਚ ਵਧਦੀ ਹੈ। ਗੁਰਵਾਕ ਹੈ:-

*ਅਪਜਸੰ ਮਿਟੰਤ ਸਤ ਪੁਤ੍ਰਹ॥ ਸਿਮਰਤਬ੍ਯ ਰਿਦੈ ਗੁਰ ਮੰਤ੍ਰਣਹ॥* (ਪੰਨਾ ੧੩੬੦)

ਤਥਾ

*ਜਿਤੁ ਗ੍ਰਿਹਿ ਵਸੈ ਸੋ ਗ੍ਰਿਹੁ ਸੋਭਾਵੰਤਾ॥* (ਪੰਨਾ ੩੭੦)

ਵੱਧ ਤੋਂ ਵੱਧ ਪੈਸੇ ਕਮਾਉਣ ਦੀ ਲਾਲਸਾ ਕਾਰਨ ਸਾਰੇ ਪੰਜਾਬ ਅਤੇ ਖਾਸ ਕਰਕੇ ਦੁਆਬੇ ਤੋਂ ਅਨੇਕਾਂ ਹੀ ਨੌਜਵਾਨ ਵਿਦੇਸ਼ਾਂ ਵਿਚ ਚਲੇ ਗਏ ਹਨ। ਪੰਜਾਬ ਵਿਚ ਹੱਥੀਂ ਕਿਰਤ ਕਰਨ ਤੋਂ ਪ੍ਰਹੇਜ਼ ਕਰਦੇ ਹੋਏ ਬਾਹਰਲੇ ਮੁਲਕਾਂ ਵਿਚ ਨੀਚਲੇ ਦਰਜੇ ਦੇ ਕੰਮ ਕਰ ਕੇ ਬਹੁਤੇ ਪੈਸੇ ਕਮਾਉਣ ਵਿਚ ਲੱਗੇ ਹੋਏ ਹਨ। ਪੰਜਾਬੀ ਗੈਰਤ ਤੇ ਗੌਰਵ ਨੂੰ ਪੈਰਾਂ ਥੱਲੇ ਰੋਲ ਕੇ ਇਹ ਨੌਜਵਾਨ ਵਿਦੇਸ਼ੀਆਂ ਵੱਲੋਂ ਹਰ ਰੋਜ਼ ਬੇਪੱਤ ਤੇ ਬੇਇੱਜ਼ਤ ਕੀਤੇ ਜਾਂਦੇ ਹਨ। ਇਸ ਨਾਲ ਇਕ ਤਾਂ ਪਰਵਾਰਾਂ ਵਿਚ ਵਿਛੋੜੇ ਪਏ ਹੋਏ ਹਨ ਅਤੇ ਗ੍ਰਿਹਸਥ ਜੀਵਨ ਨੂੰ ਮਾਣਨ ਦੀ ਥਾਂ ਇਸ ਨੂੰ ਦਰਮ-ਵਰਮ ਹੀ ਕਰ ਦਿੱਤਾ ਗਿਆ ਹੈ। ਇਸ ਵਰਤਾਰੇ ਵਿਚ ਅਨੇਕਾਂ ਹੀ ਨੌਜਵਾਨ ਸੱਜ ਵਿਆਹੀਆਂ ਲੜਕੀਆਂ ਦੇ ਜਜ਼ਬਾਤਾਂ ਨਾਲ ਖਿਲਵਾੜ ਕਰ ਰਹੇ ਹਨ ਸਗੋਂ ਇਸ ਵਰਤਾਰੇ ਦਾ ਸਭ ਤੋਂ ਵੱਧ ਸ਼ਿਕਾਰ ਬਜ਼ੁਰਗ ਮਾਪੇ ਹੋ ਰਹੇ ਹਨ ਜੋ ਪੰਜਾਬ ਵਿਚ ਇਕਲਾਪੇ ਭਰੀ ਸੰਕਟਮਈ ਜ਼ਿੰਦਗੀ ਬਤੀਤ ਕਰ ਰਹੇ ਹਨ ਅਤੇ ਉਨ੍ਹਾਂ ਦਾ ਬੁਢਾਪਾ ਨਰਕ ਹੀ ਬਣਿਆ ਹੋਇਆ ਹੈ। ਜਿਹੜੇ ਮਾਪੇ ਆਪਣੇ ਬੱਚਿਆਂ ਨਾਲ ਵਿਦੇਸ਼ਾਂ ਵਿਚ ਜਾਂਦੇ ਵੀ ਹਨ ਉੱਥੇ ਉਨ੍ਹਾਂ ਨੂੰ ਪੰਜਾਬ ਨੇ ਇਕਲਾਪੇ ਵਾਲੀ ਜ਼ਿੰਦਗੀ ਨਾਲੋਂ ਵੀ ਮਾੜੀ ਜ਼ਿੰਦਗੀ ਬਤੀਤ ਕਰਨ ਲਈ ਮਜਬੂਰ ਹੋਣਾ ਪੈ ਰਿਹਾ ਹੈ। ਹਰ ਹਾਲਾਤ ਵਿਚ ਪੰਜਾਬ ਦਾ ਇਹ ਸਤਿਕਾਰਤ ਬੁਢਾਪਾ ਰੁਲ ਰਿਹਾ ਹੈ। ਗੁਰੂ ਨਾਨਕ ਸਾਹਿਬ ਨੇ ਸਾਨੂੰ ਲੋਕਾਂ ਦੀ ਲੁੱਟ ਕਰਨ ਅਤੇ ਕਿਰਤੀ ਦਾ ਸ਼ੋਸ਼ਣ ਕਰਨ ਵਾਲੇ ਮਲਿਕ ਭਾਗੋ ਦੀ ਥਾਂ ਗਰੀਬ ਕਿਰਤੀ ਤੇ ਉਸ ਸਮੇਂ ਸ਼ੂਦਰ ਸਮਝੇ ਜਾਂਦੇ, ਭਾਈ ਲਾਲੋ ਜੀ ਦੇ ਘਰ ਲੰਗਰ ਛਕ ਕੇ ਕਿਰਤ ਦਾ ਸਨਮਾਨ ਕਰਨ ਦਾ ਉਪਦੇਸ਼ ਦਿੱਤਾ ਸੀ। ਇਸ ਲਈ ਆਉ! ਗੁਰੂ ਸਾਹਿਬ ਦੇ ਉਪਦੇਸ਼ ਨੂੰ ਸਮਝਦਿਆਂ ਅਤੇ ਭਗਤ ਫਰੀਦ ਜੀ ਦੀ ਉਮੰਗ "ਫਰੀਦਾ ਬਾਰਿ ਪਰਾਇਐ ਬੈਸਣਾ

ਸਾਂਈ ਮੁਝੈ ਨ ਦੇਹਿ॥ ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥" ਆਪਣੇ ਘਰ-ਪਰਵਾਰ, ਆਪਣੇ ਮੁਲਕ ਵਿਚ ਹੀ ਕਿਰਤ ਕਰ ਕੇ ਜੀਵਨ ਨੂੰ ਸੁਖਦ ਅਤੇ ਗੌਰਵਮਈ ਬਣਾਈਏ।

ਦੁਖਦਾਈ ਅਤੇ ਅਸਚਰਜ ਵਾਲੀ ਬਾਤ ਇਹ ਹੈ ਕਿ ਮਾਪਿਆਂ ਨੇ ਜਿਸ ਘਰ ਨੂੰ ਆਪਣੀ ਜਵਾਨੀ ਵਿਚ ਬਣਾਇਆ, ਸੰਵਾਰਿਆ ਅਤੇ ਸ਼ਿੰਗਾਰਿਆ ਹੁੰਦਾ ਹੈ ਜਦੋਂ ਉਸੇ ਘਰ ਅੰਦਰ ਉਨ੍ਹਾਂ ਦੇ ਹੀ ਜਨਮੇ, ਪਾਲੇ-ਪਲੋਸੇ ਅਤੇ ਚੰਗੀਆਂ ਥਾਂਵਾਂ ਉੱਤੇ ਸਥਾਪਿਤ ਕੀਤੇ ਬੱਚੇ ਉਨ੍ਹਾਂ ਵੱਲ ਬੇਰੁਖੀ ਕਰਦੇ ਹਨ, ਉਨ੍ਹਾਂ ਨੂੰ ਇਕ ਵਾਧੂ ਦਾ ਬੋਝ ਸਮਝਕੇ ਅਣਗੌਲਿਆ ਹੀ ਨਹੀਂ ਕਰਦੇ ਸਗੋਂ ਬੇਇੱਜ਼ਤ ਵੀ ਕਰਦੇ ਹਨ। ਉਸ ਲਾਲਚੀ ਅਤੇ ਮਾਯੂਸੀ ਦੀ ਹਾਲਤ ਵਿਚ ਉਹ ਇਉਂ ਮਹਿਸੂਸ ਕਰਦੇ ਹਨ:

*ਜਿਸ ਘਰ ਬਾਝੋਂ ਮੇਰਾ ਇਕ ਪਲ ਨਹੀਂ ਸੀ ਸਰਦਾ।*
*ਹੁਣ ਉਸੇ ਘਰ ਵੱਲ ਮੇਰਾ ਜਾਣ ਨੂੰ ਜੀਅ ਨਹੀਂ ਕਰਦਾ।*
*ਗੁਰੂ ਸਾਹਿਬ ਤਾਂ ਮਨੁੱਖ ਨੂੰ ਅਗਾਊਂ ਹੀ ਸੁਚੇਤ ਕਰਦੇ ਹਨ।*

ਫੁਰਮਾਨ ਹੈ:

*ਪੁਤ੍ਰ ਕਲਤ੍ਰ ਗ੍ਰਿਹ ਦੇਖਿ ਸਮਗ੍ਰੀ ਇਸ ਹੀ ਮਹਿ ਉਰਝਾਇਓ॥* *(ਪੰਨਾ ੧੦੧੭)*

ਤਥਾ

*ਪੁਤੀ ਭਾਤੀਈ ਜਾਵਾਈ ਸਕੀ ਅਗਹੁ ਪਿਛਹੁ ਟੋਲਿ ਡਿਠਾ ਲਾਹਿਓਨੁ ਸਭਨਾ ਕਾ ਅਭਿਮਾਨੁ॥* *(ਪੰਨਾ ੮੫੩)*

ਤਥਾ

*ਇਹੁ ਕੁਟੰਬੁ ਸਭੁ ਜੀਅ ਕੇ ਬੰਧਨ ਭਾਈ ਭਰਮਿ ਭੁਲਾ ਸੈਂਸਾਰਾ॥* *(ਪੰਨਾ ੬੦੨)*

ਗੁਰੂ ਸਾਹਿਬ ਉੱਤਮ ਜੀਵਨ ਜੁਗਤ ਇਉਂ ਸਮਝਾਉਂਦੇ ਹਨ:

*ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ॥(ਪੰਨਾ ੧੦੭੦)*

ਜਿੱਥੋਂ ਤਕ ਪਰਵਾਰਿਕ ਜੀਵਨ ਦੇ ਦੁਖਾਂਤ ਦਾ ਸੰਬੰਧ ਹੈ ਉਸ ਤੋਂ ਬਚਣ ਲਈ ਹਰ ਮਨੁੱਖ ਨੂੰ ਸਮਝਣ, ਸੋਚਣ ਅਤੇ ਵਿਹਾਰਕ ਹੋਣ ਦੀ ਲੋੜ ਹੈ। ਮਾਤਾ-ਪਿਤਾ ਨੂੰ ਵੀ ਮੁੱਢੋਂ ਹੀ ਆਪਣੀ ਔਲਾਦ ਨੂੰ ਚੰਗੇ ਸੰਸਕਾਰ ਦੇਣੇ ਹੋਣਗੇ। ਆਪਣਾ ਮਿਸਾਲੀ ਜੀਵਨ ਬੱਚਿਆਂ ਦੇ ਸਾਹਮਣੇ ਰੋਲ-ਮਾਡਲ ਦੇ ਤੌਰ ਉੱਤੇ ਪੇਸ਼ ਕਰਨਾ ਹੋਵੇਗਾ, ਪੁੱਤਰ-ਨੂੰਹ ਨੂੰ ਵੀ ਸਮਝਣਾ ਹੋਵੇਗਾ ਕਿ ਇਕ ਦਿਨ ਬੁਢਾਪਾ ਉਨ੍ਹਾਂ ਉੱਤੇ ਵੀ ਆਉਣਾ ਹੈ ਅਤੇ ਜਿਹੋ ਜਿਹਾ ਵਿਹਾਰ ਅਤੇ ਵਰਤਾਉ ਆਪਣੇ ਮਾਪਿਆਂ ਨਾਲ ਕਰ ਰਹੇ ਹਨ ਉਨ੍ਹਾਂ ਦੇ ਬੱਚੇ ਵੀ ਉਹ ਸਭ ਕੁਝ ਵੇਖ ਰਹੇ ਹਨ ਅਤੇ ਉਨ੍ਹਾਂ ਨੂੰ ਵੀ ਸਮਾਂ ਆਉਣ ਉੱਤੇ "ਜੈਸੀ ਕਰਨੀ ਤੈਸੀ ਭਰਨੀ" ਲਈ ਤਿਆਰ ਰਹਿਣਾ ਹੋਵੇਗਾ। ਹਰ ਧੀ ਨੂੰ ਸਮਝਣਾ ਹੋਵੇਗਾ ਕਿ ਜਿਸ ਤਰ੍ਹਾਂ ਉਹ ਆਪਣੀਆਂ ਭਰਜਾਈਆਂ ਨੂੰ ਆਪਣੇ ਮਾਤਾ-ਪਿਤਾ ਦੀਆਂ ਆਗਿਆਕਾਰ ਅਤੇ ਸੇਵਾਦਾਰ ਹੋਣਾ ਲੋਚਦੀਆਂ

ਹਨ ਉਸੇ ਤਰ੍ਹਾਂ ਦਾ ਵਿਹਾਰ ਉਨ੍ਹਾਂ ਨੂੰ ਵੀ ਆਪਣੇ ਸਹੁਰੇ ਘਰ ਜਾ ਕੇ ਕਰਨਾ ਹੋਵੇਗਾ। ਜੇਕਰ ਮਾਂ ਨੂੰ ਆਪਣੀ ਧੀ ਪਿਆਰੀ ਹੈ ਅਤੇ ਉਹ ਆਪਣੀ ਧੀ ਲਈ ਸਹੁਰਿਆਂ ਵਿਚ ਪੂਰਾ ਮਾਣ-ਸਤਿਕਾਰ ਅਤੇ ਆਦਰ ਲੋਚਦੀ ਹੈ ਤਾਂ ਉਸ ਨੂੰ ਵੀ ਆਪਣੀ ਨੂੰਹ ਨੂੰ ਉਹੋ ਪਿਆਰ ਸਤਿਕਾਰ ਅਤੇ ਆਦਰ ਦੇਣਾ ਹੋਵੇਗਾ। ਜੇਕਰ ਧੀ ਨੂੰ ਆਪਣੀ ਜਨਨੀ ਮਾਤਾ ਪਿਆਰੀ ਹੈ ਤਾਂ ਪੁੱਤ ਨੂੰ ਆਪਣੀ ਜਨਨੀ ਮਾਤਾ ਉਸੇ ਤਰ੍ਹਾਂ ਹੀ ਪਿਆਰੀ ਹੁੰਦੀ ਹੈ ਜਿਸ ਨਾਲੋਂ ਨੂੰਹ ਉਸ ਦੀ ਮਾਂ ਦੇ ਪੁੱਤ ਨੂੰ ਤੋੜ ਕੇ ਉਸ ਦਾ ਆਪਣੀ ਮਾਤਾ ਪ੍ਰਤੀ ਮੋਹ ਭੰਗ ਕਰ ਕੇ ਕੁਰਾਹੇ ਪਾ ਕੇ ਪਰਵਾਰਿਕ ਜ਼ਿੰਦਗੀ ਨਾਲ ਖਿਲਵਾੜ ਕਰਨ ਤੋਂ ਘੱਟ ਨਹੀਂ ਹੋਵੇਗਾ। ਇਸ ਤਰ੍ਹਾਂ ਕਰਨ ਨਾਲ ਪਰਵਾਰਿਕ ਜੀਵਨ, ਵੱਡੇ ਅਹੁਦਿਆਂ, ਧਨ-ਦੌਲਤ, ਕਾਰਾਂ-ਕੋਠੀਆਂ, ਜ਼ਮੀਨਾਂ-ਜਾਇਦਾਦਾਂ ਦੇ ਹੁੰਦਿਆਂ ਹੋਇਆਂ ਵੀ, ਕਦੀ ਵੀ ਖੁਸ਼ਹਾਲ, ਸੁਖੀ ਅਤੇ ਮਾਣਨਯੋਗ ਨਹੀਂ ਹੋਵੇਗਾ। ਸਮਾਜ ਵੀ ਅਜਿਹੇ ਵਰਤਾਰੇ ਨੂੰ ਪ੍ਰਵਾਨ ਹੀ ਨਹੀਂ ਕਰੇਗਾ ਸਗੋਂ ਫਿਟਕਾਰੇਗਾ। ਇਸ ਲਈ ਘਰ-ਪਰਵਾਰ ਵਿਚ ਹਰ ਇਕ ਨੂੰ ਪੂਰੀ ਸੂਝ-ਬੂਝ ਆਪਸੀ ਪ੍ਰੇਮ-ਪਿਆਰ, ਆਦਰ-ਮਾਣ, ਸਹਿਣਸ਼ੀਲਤਾ ਅਤੇ ਸਹਿਹੋਂਦ ਦੀ ਭਾਵਨਾ ਨਾਲ ਜੀਊਣ ਦੀ ਜਾਚ ਸਿੱਖਣੀ ਹੋਵੇਗੀ। ਫਿਰ ਭਾਵੇਂ ਘਰ ਵਿਚ ਗਰੀਬੀ ਵੀ ਹੋਵੇ ਤਾਂ ਵੀ ਜੀਵਨ ਪੂਰਾ ਸੁਖਦਾਈ ਹੋਵੇਗਾ। ਖੁਸ਼ਹਾਲ ਵਿਕਸਿਤ ਅਤੇ ਸਫਲ ਸੰਸਾਰਿਕ ਜੀਵਨ ਲਈ ਗੁਰਮਤਿ ਫ਼ਲਸਫ਼ੇ ਵਿਚ ਮੁਕੰਮਲ "ਉੱਚਤਮ ਜੀਵਨ ਜੁਗਤ" ਸਮੋਈ ਹੋਈ ਹੈ ਜੋ ਮਾਨਵ ਨੂੰ ਦਾਨਵ ਹੋਣ ਤੋਂ ਹੀ ਨਹੀਂ ਬਚਾਉਂਦੀ ਸਗੋਂ ਮਾਨਵ ਦੇ ਮਹਾਂਮਾਨਵ ਹੋਣ ਲਈ ਸਹੀ ਅਤੇ ਸਾਰਥਕ ਮਾਰਗ ਮੁਹੱਈਆ ਕਰਵਾਉਂਦੀ ਹੈ। ਆਓ! ਸਤਿਗੁਰਾਂ ਦੇ ਸਰਬ ਲੋਕਾਈ ਦੇ ਖੁਸ਼ਹਾਲ ਜੀਵਨ ਅਤੇ ਉਧਾਰ ਲਈ ਬਖ਼ਸ਼ੇ ਅਦੁੱਤੀ ਉਪਦੇਸ਼ ਨੂੰ ਸਮਝੀਏ, ਧਾਰਨ ਕਰੀਏ ਗੁਰਮਤਿ ਮਾਰਗ ਦੇ ਪਾਂਧੀ ਬਣੀਏ ਅਤੇ "ਲੋਕ ਸੁਖੀ ਪਰਲੋਕ ਸੁਹੇਲੇ" ਹੋ ਜਾਈਏ। ਹਰ ਸਾਲ ਕੇਵਲ ੧ ਅਕਤੂਬਰ ਨੂੰ ਹੀ "ਅੰਤਰ-ਰਾਸ਼ਟਰੀ" ਪੱਧਰ ਉਤੇ "ਬਜ਼ੁਰਗ ਦਿਵਸ" ਹੀ ਨਾ ਮਨਾਇਆ ਜਾਵੇ ਸਗੋਂ ਹਰ ਸਮੇਂ ਹਰ ਰੋਜ਼ ਆਪਣੇ ਸਤਿਕਾਰਤ ਬਜ਼ੁਰਗਾਂ, ਜੋ ਸਾਡਾ ਵਡਮੁੱਲਾ ਸਰਮਾਇਆ ਹਨ, ਨੂੰ ਪਿਆਰ, ਸਤਿਕਾਰ ਅਤੇ ਸਨਮਾਨ ਦੇਈਏ ਤਾਂ ਜੋ ਇਹ ਇਕ ਦਿਨ ਦਾ "ਅਡੰਬਰ ਤਥਾ ਵਿਖਾਵਾ" (FORMALITY) ਹੀ ਨਾ ਬਣ ਕੇ ਰਹਿ ਜਾਵੇ। ਸਗੋਂ ਸਾਡੀ ਜ਼ਿੰਦਗੀ ਦਾ ਇਕ ਮਹੱਤਵਪੂਰਨ ਦਸਤੂਰ ਹੀ ਬਣ ਜਾਵੇ। ਅਜਿਹੀ ਜੀਵਨ ਜੁਗਤ ਵਿਚ ਫਿਰ ਬਿਰਧ-ਆਸ਼ਰਮ ਨਹੀਂ ਹੋਣਗੇ ਸਗੋਂ ਹਰ ਘਰ ਹੀ "ਬੇਗਮਪੁਰਾ" ਹੋਵੇਗਾ ਜਿੱਥੇ ਬਜ਼ੁਰਗਾਂ ਦੀ ਰੱਬ ਵਾਂਗ ਪੂਜਾ ਅਤੇ ਸਤਿਕਾਰ ਹੋਵੇਗਾ। ■

*ਅਕਤੂਬਰ ੨੦੧੩ ਦਾ ਬਾਕੀ:*

# ਸਿੱਖੀ

*–ਸ. ਮਾਨ ਸਿੰਘ ਝੌਰ**

ਪੁਰਾਣੇ ਸਿੱਖਾਂ ਨੇ ਇਹ ਗੱਲ ਅਮਲ ਵਿਚ ਲਿਆ ਕੇ ਸਾਡੇ ਲਈ ਪੂਰਨਾ ਪਾਇਆ ਹੈ। ਜੈਸਾ ਕਿ ਬਾਬਾ ਖ਼ੁਦਾ ਸਿੰਘ ਜੀ ਨੀਵਿਆਂ ਨਾਲ ਅਤਿ ਸਨੇਹ ਕਰਦੇ ਤੇ ਉਨ੍ਹਾਂ ਦੇ ਸਤਿਕਾਰ ਨੂੰ ਕਦੇ ਵੀ ਤ੍ਰਿਸਕਾਰਦੇ ਨਹੀਂ ਸਨ। ਇਕ ਵਾਰੀ ਦੀ ਗੱਲ ਹੈ ਕਿ ਇਕ ਗਰੀਬਣੀ ਮਾਂ ਦੇ ਦੁੱਧ ਵਾਲੇ ਥਾਂਵਾਂ 'ਤੇ ਫੋੜੇ ਨਿਕਲ ਆਏ, ਜਿਸ ਕਾਰਨ ਉਸ ਦਾ ਦੁੱਧ ਰੁਕ ਜਾਣ ਕਰਕੇ ਬੜੀ ਤਕਲੀਫ਼ ਹੋਈ। ਇਕ ਫੋੜਿਆਂ ਦਾ ਦੁੱਖ ਦੂਜਾ ਦੁੱਧ ਦੇ ਰੁਕ ਜਾਣ ਦਾ ਕਸ਼ਟ; ਤੀਜਾ ਫੁੱਲ ਵਰਗਾ ਕੋਮਲ ਬੱਚਾ, ਦੁੱਧ ਤੋਂ ਬਿਨਾਂ ਭੁੱਖਾ ਪਿਆਸਾ, ਹੌਕੇ ਤੇ ਸਿਸਕੀਆਂ ਭਰਦਾ, ਮਾਂ ਦੇ ਨਾਲ ਲੇਟਿਆ ਪਿਆ ਸੀ; ਜਿਸ ਨੂੰ ਦੇਖ ਕੇ ਮਾਂ ਦਾ ਦੁੱਖ ਕਈ ਗੁਣਾ ਵਧੇਰੇ ਹੁੰਦਾ ਜਾ ਰਿਹਾ ਸੀ। ਇਸੇ ਹਾਲਤ ਵਿਚ ਕਿੰਨਾ ਸਾਰਾ ਸਮਾਂ ਬੀਤ ਗਿਆ। ਪਰ ਮਾਂ ਦੁਖੀ ਦੀ ਦੁਖੀ ਪਈ ਹੋਈ, ਮੌਤ ਦੀਆਂ ਘੜੀਆਂ ਉਡੀਕ ਰਹੀ ਸੀ ਕਿ ਅਚਨਚੇਤ ਬਾਬਾ ਖ਼ੁਦਾ ਸਿੰਘ ਜੀ ਆ ਗਏ।

ਨਾਮ ਬਾਣੀ ਦੇ ਰੰਗ 'ਚ ਰੰਗੇ ਹੋਏ ਨਿੰਮ੍ਹੀ ਜਿਹੀ ਸੁਰ ਵਿਚ ਕਹਿ ਰਹੇ ਸਨ ਕਿ:

*ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥*
*ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ॥* *(ਪੰਨਾ ੮)*

ਉਧਰ ਗਰੀਬਣੀ ਮਾਂ ਨੂੰ ਪੀੜ ਦਾ ਦੌਰਾ ਪੈ ਜਾਣ ਕਰਕੇ ਮੂੰਹੋਂ ਨਿਕਲ ਗਿਆ ਕਿ ਮਾਂ ਮੈ ਮਰ ਗਈ! ਹਾਇ ਮਾਂ ਮੈ ਮਰ ਗਈ!! ਨੀ ਮਾਂ ਮੈ ਮਰ ਗਈ!!! ਇਹ ਦਰਦੀਲੀਆਂ ਚੀਕਾਂ ਬਾਬਾ ਖ਼ੁਦਾ ਸਿੰਘ ਜੀ ਦੇ ਕੰਨੀਂ ਪਈਆਂ। ਸੁਣਦਿਆਂ ਸਾਰ ਬਾਬਾ ਜੀ ਸੋਚੀਂ ਪੈ ਗਏ ਕਿ ਐ ਮਨਾਂ ਜਿਹੜੀ ਬਾਣੀ ਨੂੰ ਪੜ੍ਹਦਾ ਹੈਂ, ਉਸ ਵਿਚ ਤਾਂ ਲਿਖਿਆ ਹੈ ਕਿ ਵਾਹਿਗੁਰੂ ਦੇ ਘਰ ਦਾ ਦਰਵਾਜ਼ਾ ਕਿਹੋ ਜਿਹਾ ਹੋਵੇਗਾ, ਜਿਸ ਵਿਚ ਬੈਠ ਕੇ ਉਹ ਸਾਰਿਆਂ ਦੀ ਸੰਭਾਲ ਕਰਦਾ ਹੈ। ਪਰ ਅਫ਼ਸੋਸ ਕਿ ਮੇਰੇ ਕੋਲੋਂ ਆਪਣੇ ਪੜੋਸੀਆਂ ਦੀ ਸੰਭਾਲ ਨਹੀਂ ਕੀਤੀ ਗਈ ਹੈ, ਮੈਂ ਕਾਹਦਾ ਗੁਰਸਿੱਖ ਹੋਇਆ। ਇਧਰ ਬਾਬਾ ਜੀ ਤਾਂ ਇਨ੍ਹਾਂ ਸੋਚਾਂ ਵਿਚ ਡੁੱਬੇ ਪਏ ਸਨ, ਉਧਰ ਬੀਮਾਰ ਨੇ ਆਪਣੀ ਮਾਂ ਅੱਗੇ ਅਰਜ਼ ਕੀਤੀ ਕਿ ਐ ਮਾਂ, ਤੇਰੀ ਗਰੀਬਣੀ ਧੀ ਅਖੀਰਲੇ ਦਮਾਂ 'ਤੇ ਅਰਜ਼ ਕਰਦੀ ਹੈ ਕਿ ਵੈਦ ਕੋਲੋਂ ਕੋਈ ਦਾਰੂ ਦਰਮਲ ਲਿਆ ਕੇ ਦੇ, ਜੇ ਮੇਰੀ ਜਾਨ ਬਚ ਜਾਏ ਤਾਂ ਤੇਰੇ ਦੋਹਤੇ ਦੇ ਪ੍ਰਾਣ ਵੀ ਬਚ ਜਾਣਗੇ ਤੇ ਸਾਡੀ ਗਰੀਬਾਂ ਦੀ ਨਿੱਕੀ ਜਿਹੀ ਦੁਨੀਆ ਵਸਦੀ ਰਹੇਗੀ। ਸੁਣਦਿਆਂ ਸਾਰ ਮਾਂ ਇਕ ਵੈਦ ਦੀ ਦੁਕਾਨ 'ਤੇ ਗਈ ਤੇ ਲਿਲਕੜੀ ਜਿਹੀ ਲੈ ਕੇ ਆਖਿਆ, "ਵੈਦ ਜੀ, ਮੇਰੀ ਇੱਕੋ ਇੱਕ ਸੁੱਖਾਂ ਲੱਧੀ ਧੀ ਹੈ, ਪਰ ਕਾਰਨ

ਵਸ ਬੀਮਾਰ ਪੈ ਗਈ ਹੈ, ਕਿਰਪਾ ਕਰੋ ਤੇ ਉਸ ਨੂੰ ਕੋਈ ਪੁੜੀ ਦਿਉ, ਤਾਂ ਜੋ ਉਸ ਦੀ ਜਾਨ ਬਚੀ ਰਹੇ, ਜਿਸ ਦਾ ਸਿਰ ਸਦਕਾ ਮੇਰਾ ਦੋਹਤਾ ਵੀ ਬਚਿਆ ਰਹੇਗਾ ਤੇ ਅਸੀਂ ਜੀਵਨ ਭਰ ਤੁਹਾਡੇ ਸਿਰ ਨੂੰ ਅਸੀਸਾਂ ਦਿਆਂਗੇ।"

ਦੁਖੀਆ ਬੁਢੜੀ ਦੀ ਦਰਦ-ਭਰੀ ਦੁਖੀ ਵਿਥਿਆ ਸੁਣ ਕੇ, ਵੈਦ ਜੀ ਨੇ ਪੁੱਛਿਆ ਕਿ ਤੂੰ ਕੌਣ ਹੈਂ? ਫਟੇ ਪੁਰਾਣੇ ਕੱਪੜੇ ਮੈਲ ਨਾਲ ਭਰੇ ਹੋਏ ਹਨ, ਬਦਬੂ ਤੇਰੇ ਕੋਲੋਂ ਆਉਂਦੀ ਏ, ਕੋਝੀ ਕੁਚੱਜੀ ਤੇਰੀ ਸ਼ਕਲ ਹੈ। ਤੂੰ ਕੌਣ ਏ? ਸੱਚੋ ਸੱਚ ਦੱਸ।

ਵੈਦ ਦੀ ਗੱਲ ਸੁਣ ਕੇ ਡਰਦੀ-ਡਰਦੀ ਬੁਢੜੀ ਬੋਲੀ, "ਵੈਦ ਜੀ ਤੁਸੀਂ ਮੈਨੂੰ ਨਹੀਂ ਪਛਾਣਦੇ? ਕੀ ਸੱਚ ਮੁੱਚ ਤੁਸੀਂ ਮੈਨੂੰ ਨਹੀਂ ਜਾਣਦੇ? ਜੇ ਨਹੀਂ ਜਾਣਦੇ ਤਾਂ ਸੁਣੋ। ਮੈਂ ਉਹ ਗ਼ਰੀਬ ਬੁਢੜੀ ਹਾਂ, ਜੋ ਤੁਹਾਡੇ ਘਰ ਦੀ ਸਫਾਈ ਕਰ ਕੇ ਇਸ ਨੂੰ ਸਵਰਗ ਬਣਾ ਦਿੰਦੀ ਹਾਂ। ਤੁਹਾਡੇ ਬੱਚਿਆਂ ਨੂੰ ਬੀਮਾਰੀਆਂ ਤੋਂ ਬਚਾਉਣ ਲਈ ਆਪ ਬੀਮਾਰੀਆਂ 'ਚ ਕੁੱਦ ਪੈਂਦੀ ਹਾਂ। ਤੁਹਾਡੇ ਘਰ ਦਾ ਸਾਰਾ ਦਲਿੱਦਰ ਜੋ ਕੂੜੇ-ਕਰਕਟ ਦੀ ਸ਼ਕਲ 'ਚ ਖਿਲਰਿਆ ਹੁੰਦਾ ਹੈ, ਸਮੇਟ ਕੇ ਘਰ ਨੂੰ ਸ਼ੁੱਧ ਪਵਿੱਤਰ ਕਰ ਦਿੰਦੀ ਹਾਂ। ਕਿ ਤੁਸੀਂ ਮੈਨੂੰ ਨਹੀਂ ਜਾਣਦੇ?"

ਸੁਣਦੇ ਸਾਰ ਵੈਦ ਅੱਗ ਦਾ ਭਾਂਬੜ ਬਣ ਕੇ ਬੜ੍ਹਕ ਉੱਠਿਆ ਤੇ ਵਾ ਦੁਆ ਬੋਲਣ ਲੱਗ ਪਿਆ, ਜੋ ਮੂੰਹ ਆਇਆ ਕਹਿ ਦਿੱਤਾ। ਕ੍ਰੋਧ ਦਾ ਰੂਪ ਹੋ ਗਏ ਦੇ ਮੂੰਹੋਂ ਨਿਕਲਿਆ, "ਐ ਚੰਡਾਲਣੀ, ਕਰੂਪ ਕੁਲੱਖਣੀ, ਕਿਸੇ ਥਾਂ ਦੀ ਚੁੜੇਲ, ਮਾਣਸ ਖਾਣੀ ਡੈਣ, ਸਵੇਰੇ-ਸਵੇਰੇ ਮੱਥੇ ਲੱਗ ਕੇ, ਮੇਰਾ ਜਪ, ਤਪ, ਜਗ, ਹੋਮ, ਪੂਜਾ, ਪਾਠ, ਸਭ ਨਸ਼ਟ ਕਰ ਦਿੱਤਾ ਏ। ਤੁਹਾਡੇ ਵਰਗੇ ਨੀਚ ਸੈਂਕੜੇ ਮਰਦੇ ਖਪਦੇ ਹਨ, ਪਰ ਸਾਨੂੰ ਕੀ। ਕਿਉਂਕਿ ਤੁਸੀਂ ਨੀਚ ਹੋ, ਤੁਹਾਡੇ ਲਈ ਕੋਈ ਦਾਰੂ ਦਰਮਲ ਨਹੀਂ। ਕਿਉਂਕਿ ਤੁਸੀਂ ਭਗਵਾਨ ਦੀ ਰਚਨਾ 'ਚੋਂ ਬਾਹਰ ਹੋ। ਤੁਹਾਡੇ ਜੰਮਣ ਮਰਨ ਨਾਲ ਭਗਵਾਨ ਨੂੰ ਕੋਈ ਨਫ਼ਾ ਨੁਕਸਾਨ ਨਹੀਂ ਵਿਆਪਦਾ।"

ਨਿਰਾਸੀ ਬੁਢੜੀ ਟੁੱਟੇ ਹੋਏ ਲੱਕ ਨਾਲ ਘਰ ਆਈ। ਆਉਂਦੀ ਨੂੰ ਧੀ ਨੇ ਤਰਲੇ ਭਰੀ ਨਜ਼ਰ ਨਾਲ ਦੇਖ ਕੇ ਦਾਰੂ ਬਾਰੇ ਪੁੱਛਿਆ। ਬੁਢੜੀ ਨੇ ਅੱਖਾਂ ਦੇ ਡੂੰਘੇ ਜਿਹੇ ਟੋਇਆਂ 'ਚੋਂ ਦੋ ਅੱਥਰੂ ਕੇਰੇ, ਅਤੇ ਆਪਣੀ ਉਮਰ ਜੇਡਾ ਲੰਮਾ ਹੌਕਾ ਮਾਰ ਕੇ ਆਖਿਆ ਕਿ ਧੀਏ ਦਮ ਘੁੱਟ ਕੇ ਮਰ ਜਾ! ਨਾ ਸਾਡਾ ਭਗਵਾਨ ਤੇ ਨਾ ਅਸੀਂ ਭਗਵਾਨ ਦੇ। ਸਾਡੇ ਮਰਨ ਜੰਮਣ ਨਾਲ, ਭਗਵਾਨ ਦੀ ਰਚਨਾ ਨਾ ਵਧਦੀ ਏ, ਨਾ ਘਟਦੀ ਏ। ਅਸੀਂ ਨੀਚ ਹਾਂ, ਨੀਚ ਵਾਸਤੇ ਕੋਈ ਦਾਰੂ ਨਹੀਂ, ਕੋਈ ਜੜ੍ਹੀ ਕੋਈ ਬੂਟੀ ਨਹੀਂ। ਧੀਏ ਬਸ! ਬਸ!! ਬਸ!!!

ਮਾਂ ਦੀਆਂ ਗੱਲਾਂ ਸੁਣਦਿਆਂ-ਸੁਣਦਿਆਂ ਪੀੜ ਦਾ ਦੌਰਾ ਦੂਜੀ ਵਾਰੀ ਆ ਪਿਆ ਤੇ ਮੂੰਹੋਂ ਨਿਕਲਿਆ, "ਮਾਂ ਮੈ ਮਰ ਗਈ! ਮਰ ਗਈ!! ਹਾਇ ਮਰ ਗਈ!!!" ਬਾਬਾ ਖ਼ੁਦਾ ਸਿੰਘ ਦੇ ਕੰਨਾਂ ਨੇ ਦੂਜੀ ਵਾਰ ਇਹ ਦੁਖੀ ਭਰੀ ਅਵਾਜ਼ ਸੁਣੀ

ਤੇ ਜਰਿਆ ਨਾ ਗਿਆ। ਉੱਠ ਕੇ ਲੜਕੀ ਦੇ ਕੋਲ ਆਏ ਤੇ ਹਾਲਤ ਦੇਖ ਕੇ ਦਇਆ ਦਾ ਸਾਗਰ ਉਮਡ ਪਿਆ। ਬਾਬਾ ਖ਼ੁਦਾ ਸਿੰਘ ਨੇ ਲੜਕੀ ਦੇ ਫੋੜਿਆਂ ਦਾ ਗੰਦਾ ਲਹੂ ਤੇ ਪਸ ਸਾਫ਼ ਕਰ ਕੇ ਦਵਾ ਦਾਰੂ ਕੀਤੀ। ਇਹ ਵੀ ਨਾ ਸੋਚਿਆ ਕਿ ਇਹ ਨੀਚ ਜਾਤੀ ਹਨ। ਫੋੜਿਆਂ 'ਚੋਂ ਗੰਦਾ ਖ਼ੂਨ ਨਿਕਲ ਜਾਣ ਨਾਲ ਨਾੜਾਂ ਸਾਫ ਹੋ ਕੇ ਦੁੱਧ ਜਾਰੀ ਹੋ ਗਿਆ। ਬੱਚੇ ਨੇ ਦੁੱਧ ਪੀਤਾ, ਮਾਂ ਦੀ ਜਾਨ ਬਚੀ, ਤੇ ਗਰੀਬਾਂ ਦੀ ਦੁਨੀਆ ਵੱਸ ਪਈ। ਗਰੀਬਾਂ ਦੀ ਕੁੱਲੀ 'ਚ ਚਹਿਲ-ਪਹਿਲ ਹੋਣ ਲੱਗ ਪਈ। ਨਿਰਾਸਿਆਂ ਦੀਆ ਆਸਾਂ ਪੂਰੀਆਂ ਹੋ ਗਈਆਂ। ਘਰ 'ਚ ਹਰ ਪਾਸੇ ਚਾਅ ਨੇ ਛਾਲਾਂ ਮਾਰੀਆਂ ਤੇ ਖੁਸ਼ੀਆਂ ਨੇ ਕੁਤਕਤਾਰੀਆਂ ਕੱਢੀਆਂ, ਇਸ ਅਨੋਖੀ ਹਾਲਤ ਨੂੰ ਦੇਖ ਕੇ ਬਾਬਾ ਜੀ ਦੇ ਮੂੰਹੋਂ ਬਦੋਬਦੀ ਨਿਕਲ ਗਿਆ ਕਿ:

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥*
*ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥* *(ਪੰਨਾ ੧੫)*

ਇਸ ਤਰ੍ਹਾਂ ਸਿੱਖ ਪਾਣੀ ਵਾਂਗ ਨੀਵੇਂ ਪਾਸੇ ਨੂੰ ਜਾਂਦੇ ਰਹੇ, ਨੀਵਿਆਂ ਨਾਲ ਦੁੱਖ ਸੁਖ ਵੰਡਦੇ ਰਹੇ ਤੇ ਗੁਰੂ ਦੇ ਉਪਦੇਸ਼ ਨੂੰ ਕਮਾ ਕੇ ਦੱਸਿਆ।

ਪਾਣੀ ਦਾ ਤੀਜਾ ਗੁਣ ਨਿਰਮਲ ਹੋਣਾ ਹੈ। ਸੋ ਸਿੱਖ ਵੀ ਪਾਣੀ ਵਰਗਾ ਨਿਰਮਲ ਤੇ ਸਵੱਛ ਹੋਣਾ ਚਾਹੀਦਾ ਹੈ। ਜਿਵੇਂ ਪਾਣੀ ਨੂੰ ਮੈਲ ਨਹੀਂ ਲੱਗਦੀ, ਤਿਵੇਂ ਸਿੱਖ ਵੀ ਪਾਪਾਂ ਦੀ ਮੈਲ ਤੋਂ ਪਾਕ ਸਾਫ਼ ਹੋਣਾ ਚਾਹੀਦਾ ਹੈ, ਕਿਉਂਕਿ ਪਾਪ ਹੀ ਦੁੱਖਾਂ ਦਾ ਕਾਰਨ ਹੈ। ਜਿਸ ਕੰਮ ਦੇ ਕੀਤਿਆਂ ਮਨ 'ਤੇ ਬੋਝ ਪੈ ਕੇ ਭਾਰਾ ਜਿਹਾ ਹੋ ਜਾਏ, ਉਹ ਪਾਪ ਹੈ। ਜਿਸ ਕੰਮ ਦੇ ਕੀਤਿਆਂ ਮਨ ਹਲਕਾ ਤੇ ਸੁਖੀ ਜਿਹਾ ਭਾਸੇ, ਉਹ ਪੁੰਨ ਹੈ। ਕਈ ਵਾਰੀ ਕਿਸੇ ਨੂੰ ਆਨਾ, ਦੋ ਆਨੇ, ਦਾਨ ਦੇ ਕੇ ਮਨ ਭਾਰਾ ਜਿਹਾ ਹੋ ਕੇ ਦਿੱਤੇ ਦਾਨ 'ਤੇ ਬੜੀ ਬੁਰੀ ਤਰ੍ਹਾਂ ਸੋਚਦਾ ਹੈ, ਕਿਉਂਕਿ ਦਾਨ ਠੀਕ ਥਾਂ ਨਹੀਂ ਦਿੱਤਾ ਗਿਆ। ਪਰ ਕਈ ਵਾਰੀ ਦਸ ਵੀਹ ਰੁਪਏ ਦੇ ਕੇ ਵੀ ਮਨ ਦੁਖੀ ਨਹੀਂ ਹੁੰਦਾ, ਸੁਖ ਤੇ ਖੁਸ਼ੀ ਅਨੁਭਵ ਕਰਦਾ ਹੈ। ਬਸ ਇਹ ਪੁੰਨ ਹੈ। ਇਉਂ ਆਖੋ, ਭਈ, ਜਿਸ ਕੰਮ ਦੇ ਕੀਤਿਆਂ ਮਨ ਵਿਚ ਚਿੰਤਾ, ਝੋਰਾ, ਆਲਸ ਤੇ ਭੈੜੇ ਫੁਰਨੇ ਆਉਣ ਲੱਗ ਪੈਣ, ਉਹ ਪਾਪ ਹੈ। ਪਾਪ ਕਰਦਿਆਂ ਮਨ ਅਤਿ ਮੈਲਾ ਹੋ ਜਾਂਦਾ ਹੈ ਤੇ ਮਨ ਦਾ ਸੁਭਾਅ ਖਰਾਬ ਹੋ ਜਾਂਦਾ ਹੈ। ਕਈ ਵਾਰੀ ਦੇਖਣ ਵਿਚ ਆਇਆ ਹੈ ਕਿ ਘਰ ਦੇ ਕੋਠੇ ਲਿੱਪਣ ਲਈ ਘਾਣੀ ਕਰਨ ਲੱਗਿਆਂ ਮਿੱਟੀ ਦੀਆਂ ਛਿੱਟਾਂ ਕੋਲੋਂ ਡਰੀਦਾ ਏ, ਭਈ, ਕਿਤੇ ਕੱਪੜਿਆਂ 'ਤੇ ਨਾ ਪੈ ਜਾਣ। ਪਰ ਜਦੋਂ ਇਕ-ਦੋ ਛਿੱਟਾਂ ਪੈਣ ਜਾਂਦੀਆਂ ਹਨ, ਤਾਂ ਕਮੀਜ਼ ਲਾਹ ਲਈਦੀ ਏ, ਕਿਤੇ ਖਰਾਬ ਨਾ ਹੋ ਜਾਏ। ਲੇਕਿਨ ਘਾਣੀ ਕਰਦਿਆਂ ਜਦੋਂ ਕਈ ਛਿੱਟਾਂ ਪੈ ਜਾਂਦੀਆਂ ਹਨ ਤਾਂ ਮਨ ਫ਼ੈਸਲਾ ਕਰ ਲੈਂਦਾ ਹੈ, ਭਈ ਜਿੰਨਾ ਚਿਰ ਮਿੱਟੀ ਨਾਲ ਮਿੱਟੀ ਨਾ ਹੋਈਏ ਓਨਾ ਚਿਰ ਮਿੱਟੀ ਦਾ ਕੰਮ ਨਹੀਂ ਹੁੰਦਾ, ਸੁ ਲੇਥੂ ਪੇਥੂ ਹੋ ਜਾਂਦਾ ਹੈ।

ਜਿਹੜਾ ਮਨ ਇਕ ਛਿੱਟ ਕੋਲੋਂ ਡਰਦਾ ਸੀ, ਉਹ ਹੁਣ ਮਿੱਟੀ ਨਾਲ ਮਿੱਟੀ ਹੋਇਆ ਪਿਆ ਏ, ਏਸੇ ਤਰ੍ਹਾਂ ਮਨ ਵੀ ਪਹਿਲੇ ਬੁਰਾ ਕੰਮ ਕਰਨ ਤੋਂ ਘਬਰਾਉਂਦਾ ਏ, ਪਰ ਜਦੋਂ ਦੋ-ਚਾਰ ਬੁਰੇ ਕੰਮ ਕਰ ਲਏ, ਫਿਰ ਬੁਰਾਈ ਕਰਨ ਦਾ ਆਦੀ ਹੋ ਜਾਂਦਾ ਹੈ, ਤੇ ਬੁਰਾਈ-ਬੁਰਾਈ ਨਹੀਂ ਭਾਸਦੀ। ਜਿਸ ਤਰ੍ਹਾਂ ਕਿਸੇ ਨੂੰ ਪਹਿਲੀ ਵਾਰ ਸ਼ਰਾਬ ਪੀਣ ਦਾ ਮੌਕਾ ਮਿਲੇ ਤਾਂ ਉਹ ਨੱਕ ਬੁਲ੍ਹ ਵਟਦਾ ਏ ਤੇ ਝੁਣਝੁਣੀਆਂ ਲੈਂਦਾ ਹੈ, ਉਸ ਦੀ ਬਦਬੋ ਕੋਲੋਂ ਨਫ਼ਰਤ ਕਰਦਾ ਏ, ਪਰ ਸਹਿਜੇ ਸਹਿਜੇ ਉਸੇ ਹੀ ਸ਼ਰਾਬ ਵਿੱਚੋਂ ਸਵਾਦ ਲੈਣ ਲੱਗ ਪੈਂਦਾ ਹੈ ਤੇ ਇਸ ਨੂੰ ਬੁਰਾ ਨਹੀਂ ਜਾਣਦਾ, ਸਗੋਂ ਖੁਸ਼ ਹੁੰਦਾ ਹੈ। ਕਿਉਂਕਿ ਹੁਣ ਉਹ ਸ਼ਰਾਬ ਦਾ ਆਦੀ ਬਣ ਗਿਆ ਹੈ ਤੇ ਸੁਭਾਅ ਹੋਰ ਤਰ੍ਹਾਂ ਦਾ ਹੋ ਗਿਆ ਹੈ। ਸੋ ਕਰਮ ਕੀਤਿਆਂ ਮੰਦਾ ਸੁਭਾਅ ਬਣਦਾ ਹੈ। ਇਸ ਲਈ ਸਿੱਖ ਨੂੰ ਆਪਣਾ ਸੁਭਾਅ ਨੇਕ ਤੇ ਮਿੱਠਾ ਬਣਾਉਣਾ ਚਾਹੀਦਾ ਹੈ, ਜੋ ਕਿ ਪਾਪਾਂ ਤੋਂ ਬਚਿਆਂ ਹੀ ਬਣ ਸਕਦਾ ਹੈ।

ਪਾਣੀ ਦਾ ਚੌਥਾ ਗੁਣ ਹੈ ਸੀਤਲ ਹੋਣਾ। ਸਿੱਖ ਵੀ ਪਾਣੀ ਵਰਗਾ ਠੰਡਾ ਹੋਣਾ ਚਾਹੀਦਾ ਹੈ, ਗਰਮੀ ਤੇ ਕੁੜੱਤਣ ਤੋਂ ਕੋਹਾਂ ਦੂਰ ਰਹਿਣਾ ਚਾਹੀਦਾ ਹੈ। ਚੂੰਕਿ ਸਿੱਖ ਸਿਪਾਹੀ ਹੁੰਦਾ ਹੋਇਆ, ਨਾਲ ਨਾਲ ਸੰਤ ਵੀ ਹੈ ਤੇ ਸੰਤ ਲਈ ਠੰਡਿਆਂ ਹੋਣਾ ਅਤਿਅੰਤ ਜ਼ਰੂਰੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੰਤ ਬਾਰੇ ਬੜਾ ਹੀ ਸੁੰਦਰ ਤੇ ਸੁਹਿਰਦ ਬਚਨ ਲਿਖਿਆ ਹੈ ਕਿ ਚੰਦਨ ਦੇ ਪੱਤੇ-ਪੱਤੇ ਨਾਲ ਨਾਗ ਲਟਕਦੇ ਹਨ। ਨਾਗ ਵੀ ਕਾਲੇ ਤੇ ਜ਼ਹਿਰ ਦੇ ਭਰੇ ਹੋਏ ਦਿਨੇ-ਰਾਤ ਚੰਦਨ ਦੀਆਂ ਟਹਿਣੀਆਂ ਨਾਲ ਪਲਮਦੇ ਰਹਿੰਦੇ ਹਨ ਤੇ ਹਰ ਵੇਲੇ ਆਪਣੀਆਂ ਜ਼ਹਿਰ ਭਰੀਆਂ ਫੂਕਾਂ ਵੀ ਮਾਰਦੇ ਰਹਿੰਦੇ ਹਨ, ਜਿਨ੍ਹਾਂ 'ਚੋਂ ਜ਼ਹਿਰ ਦੇ ਚੰਗਿਆੜੇ ਨਿਕਲਦੇ ਹਨ। ਪਰ ਚੰਦਨ ਉਨ੍ਹਾਂ ਨਾਗਾਂ ਦੇ ਵਿਚ ਰਹਿ ਕੇ ਵੀ ਆਪਣੀ ਸੀਤਲਤਾ ਨਹੀਂ ਛੱਡਦਾ, ਆਪਣੇ ਸੁਭਾਅ ਨੂੰ ਨਹੀਂ ਬਦਲਦਾ, ਸਗੋਂ ਜ਼ਹਿਰ ਭਰੀਆਂ ਫੂਕਾਂ ਮਾਰਨ ਵਾਲੇ ਸੱਪਾਂ ਨੂੰ ਵੀ ਸੁਗੰਧੀ ਤੇ ਠੰਡਕ ਹੀ ਦਿੰਦਾ ਹੈ। ਉਨ੍ਹਾਂ ਦੇ ਰੰਗ ਵਿਚ ਰੰਗੇ ਜਾਣ ਦੀ ਥਾਵੇਂ ਸਗੋਂ ਉਨ੍ਹਾਂ ਨੂੰ ਆਪਣਾ ਰੰਗ ਦੇਣ ਦਾ ਚਾਰਾ ਕਰਦਾ ਹੈ। ਜਿਸ ਤਰ੍ਹਾਂ ਚੰਦਨ ਸੱਪਾਂ ਦੇ ਘੇਰੇ 'ਚ ਘਿਰਿਆ ਹੋਇਆ ਵੀ ਸੀਤਲਤਾ ਨਹੀਂ ਛੱਡਦਾ, ਇਸੇ ਤਰ੍ਹਾਂ ਸੰਤ ਵੀ ਕਰੋੜਾਂ ਦੁਸ਼ਟਾਂ ਦੇ ਘੇਰੇ 'ਚ ਘਿਰਿਆ ਹੋਇਆ ਵੀ ਸੀਤਲਤਾ ਨਹੀਂ ਛੱਡਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕਥਨ ਹੈ:

*ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ॥*
*ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ॥੧੭੪॥ (ਪੰਨਾ ੧੩੭੩)*

ਇਕ ਹਿੰਦੀ ਦੇ ਕਵੀ ਨੇ ਉਪਰੋਕਤ ਵਾਕ ਦਾ ਟੀਕਾ ਕਰਦਿਆਂ ਹੋਇਆਂ, ਸੰਤ ਦੇ ਸੁਭਾਅ ਦੀ ਤਸਵੀਰ ਬਣਾਈ ਹੈ; ਬੜੀ ਸੁੰਦਰ ਮੂਰਤ ਖਿੱਚ ਕੇ ਰੱਖ ਦਿੱਤੀ ਹੈ। ਸੰਤ ਦੇ ਮਨ ਦੀ ਟਿਕਵੀਂ ਤੇ ਅਡੋਲ ਅਵਸਥਾ ਨੂੰ ਪ੍ਰਮਾਣ ਦੇ ਕੇ ਨਿਸਚੈ ਕਰਾਉਣ

ਦਾ ਸਫਲ ਯਤਨ ਕੀਤਾ ਹੈ। ਜੇ ਸੰਤ ਸੱਚੀ-ਮੁੱਚੀ ਸੰਤ-ਪੁਣੇ ਦੇ ਰੰਗ ਵਿਚ ਰੰਗਿਆ ਜਾਏ ਤਾਂ ਉਸ ਦੀ ਲੀਲ੍ਹਾ ਦਾ ਅੰਤ ਪਾਉਣਾ ਕਠਿਨ ਹੀ ਨਹੀਂ ਸਗੋਂ ਅਸੰਭਵ ਹੈ। ਸੰਤ ਦੀ ਦੁਨੀਆ ਰਮਣੀਕ ਹੈ, ਜੋ ਚਿੰਤਾਵਾਂ ਤੇ ਝੋਰਿਆਂ ਤੋਂ ਬਹੁਤ ਉੱਚੀ ਹੈ। ਸੜੇਵੇਂ ਤੇ ਉਦਰੇਵੇਂ ਉਸ ਦੁਨੀਆ ਵਿਚ ਨਜ਼ਰ ਹੀ ਨਹੀਂ ਆਉਂਦੇ ਸਗੋਂ ਆਪਣੀ ਮੌਤੇ ਆਪ ਮਰ ਜਾਂਦੇ ਨੇ। ਸੰਤ ਦੇ ਜੀਵਨ ਬਾਗ 'ਚ ਸਦਾ ਬਹਾਰ ਹੈ, ਸਦਾ ਖੇੜਾ ਹੈ, ਸਦਾ ਚਹਿਲ-ਪਹਿਲ ਤੇ ਸਦਾ ਰੌਣਕਾਂ ਹਨ। ਖੁਸ਼ੀਆਂ ਦਾ ਅਖਾੜਾ ਸਜਿਆ ਧਜਿਆ ਤੇ ਗਹਿਮਾ-ਗਹਿਮ ਵੱਸਦਾ ਹੈ। ਏਸੇ ਲਈ ਤਾਂ ਸੰਤ ਦੇ ਸੁਭਾਅ ਬਾਰੇ ਲਿਖਿਆ ਹੈ ਕਿ ਉਹ ਬਦਲਦਾ ਨਹੀਂ, ਸਗੋਂ ਆਪਣੀ ਧੁਨ 'ਚ ਲੱਗਾ ਹੋਇਆ ਨੇਕੀ ਕਰੀ ਹੀ ਜਾਂਦਾ ਹੈ ਤੇ ਪ੍ਰਸੰਨਤਾ ਪ੍ਰਾਪਤ ਕਰਦਾ ਹੈ:

*ਬੇਰ ਬੇਰ ਪਾਵਕ ਮਾਹਿ ਕੰਚਨ ਤਪਾਵੈ,*
*ਤਊ ਰੰਚਕ ਨਾ ਰੰਗ, ਨਿਜ ਅੰਗ ਕੋ ਮਿਟਾਵੈ ਹੈ।*
*ਚੰਦਨ ਸਿਲਾਨ ਪਰ ਘਿਸਤ ਅਮਿਤ,*
*ਤਊ ਸਰਸ ਸੁਗੰਧੀ ਚਾਰੋਂ ਓਰ ਸਰਸਾਵੈ ਹੈ।*
*ਪੇਰਤ ਹੈਂ ਕੋਲੂ ਮਾਂਹਿ ਈਖ ਕੋ ਅਧਿਕ,*
*ਤਊ ਮੰਜਲ ਮਧੁਰ ਤਾਈ ਨੈਕ ਨ ਨਸਾਵੈ ਹੈ।*
*ਗੋਬਿੰਦ ਕੈਹਤ ਤੈਸੇ ਕਸ਼ਟ ਕਾਂਇ ਪਾਇ,*
*ਸੱਜਨ ਸੁਭਾਵ ਨਹੀਂ ਆਪ ਬਦਲਾਵੈ ਹੈ।*

ਪਾਣੀ ਦਾ ਪੰਜਵਾਂ ਗੁਣ ਹੈ ਕਿ ਮਨੁੱਖ ਦੀ ਕਾਇਆ ਨੂੰ ਸ਼ੁੱਧ ਕਰ ਦੇਣਾ। ਸਿੱਖ ਵਿਚ ਵੀ ਇਹ ਗੁਣ ਹੋਣਾ ਬਹੁਤ ਜ਼ਰੂਰੀ ਹੈ ਕਿ ਜੋ ਵੀ ਮਨੁੱਖ, ਸਿੱਖ ਦੀ ਸੰਗਤ ਕਰੇ ਉਹ ਸ਼ੁੱਧ ਹੋ ਜਾਏ। ਪਾਣੀ ਦਾ ਸਪਰਸ਼ ਤਾਂ ਕੇਵਲ ਤਨ ਦੀ ਮੈਲ ਉਤਾਰਦਾ ਹੈ, ਪਰ ਸਿੱਖ ਦੀ ਸੰਗਤ ਨਾਲ ਤਨ ਮਨ ਦੀ ਮੈਲ ਉਤਰ ਜਾਣੀ ਚਾਹੀਦੀ ਹੈ। ਜੈਸਾ ਕਿ ਫੁਰਮਾਨ ਹੈ:

*ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ॥* *(ਪੰਨਾ ੬੦੮)*

ਗੁਰਮੁਖ ਦੀ ਸੰਗਤ ਕੀਤਿਆਂ, ਨਾਮ ਦਾ ਕਿਣਕਾ ਲੈ ਕੇ ਕਰੋੜਾਂ ਜੀਵਾਂ ਦਾ ਪਾਰ ਉਤਾਰਾ ਹੋ ਜਾਣਾ ਇਕ ਸਧਾਰਨ ਗੱਲ ਹੈ। ਜਿਸ ਤਰ੍ਹਾਂ ਪਾਣੀ ਦਾ ਕੁਦਰਤੀ ਸੁਭਾਅ ਹੈ ਕਿ ਉਸ ਵਿਚ ਜੋ ਵੀ ਇਸ਼ਨਾਨ ਕਰੇ ਉਸ ਦੀ ਮੈਲ ਉਤਾਰ ਦਿੰਦਾ ਹੈ, ਇਸੇ ਤਰ੍ਹਾਂ ਸਿੱਖ ਦਾ ਵੀ ਜਮਾਂਦਰੂ ਸੁਭਾਅ ਹੈ ਆਪਣੇ ਸੰਗੀਆਂ ਦੀ ਅੰਦਰ ਬਾਹਰ ਦੀ ਮੈਲ ਉਤਾਰ ਕੇ ਉਨ੍ਹਾਂ ਨੂੰ ਆਪਣੇ ਵਰਗਾ ਸੰਤ ਤੇ ਗੁਰਸਿੱਖ ਬਣਾ ਲੈਂਦਾ ਹੈ। ਮਾਨ ਸਰੋਵਰ 'ਤੇ ਰਹਿਣ ਵਾਲੇ ਪੰਖੇਰੂਆਂ ਨੂੰ ਹੰਸ ਆਖਦੇ ਹਨ ਤੇ ਸੰਗਤ ਵਿਚ ਬੈਠਣ ਵਾਲੇ ਗੁਰਸਿੱਖਾਂ ਨੂੰ ਭਾਈ ਗੁਰਦਾਸ ਜੀ ਨੇ ਪਰਮ ਹੰਸ ਆਖਿਆ ਹੈ। ਕੋਈ ਸੱਜਣ ਸਵਾਲ ਕਰ ਸਕਦਾ ਹੈ ਭਈ, ਸਿੱਖ ਨੂੰ ਪਰਮ ਹੰਸ ਕਿਸ ਗੱਲ ਕਰਕੇ ਆਖਿਆ ਹੈ? ਸਿੱਖ

ਵਿਚ ਹੰਸ ਨਾਲੋਂ ਕੀ ਵਿਸ਼ੇਸ਼ਤਾ ਹੈ ਜਿਸ ਕਰ ਕੇ ਇਸ ਨੂੰ ਪਰਮ ਹੰਸ ਕਹਿ ਕੇ ਪੁਕਾਰਿਆ ਗਿਆ ਹੈ? ਇਸ ਦਾ ਉੱਤਰ ਭਾਈ ਗੁਰਦਾਸ ਜੀ ਨੇ ਆਪਣੇ ਕਬਿੱਤ ਸਵੱਈਆਂ ਵਿਚ ਇਸ ਪ੍ਰਕਾਰ ਦਿੱਤਾ ਹੈ:

*ਮਾਨਸਰ ਹੰਸ, ਸਾਧ ਸੰਗਤਿ ਪਰਮ-ਹੰਸ, ਧਰਮ ਧੁਜਾ ਧਰਮਸਾਲਾ ਚਲਿ ਆਵਹੀ॥*
*ਉਤ ਮੁਕਤਾਹਲ ਅਹਾਰ ਦੁਤੀਆ ਨਾਸਤਿ, ਇਤ ਗੁਰ ਸਬਦ ਸੁਰਤਿ ਲਿਵ ਲਾਵਹੀ॥*
*ਉਤ ਖੀਰ ਨੀਰ ਨਿਰਵਾਰੋ ਕੈ ਬਖਾਨੀਅਤ, ਇਤ ਗੁਰਮਤਿ ਦੁਰਮਤਿ ਸਮਝਾਵਹੀ॥*
*ਉਤ ਬਗ ਹੰਸ ਬੰਸ ਦੁਬਿਧਾ ਨ ਮੇਟਿ ਸਕੈ, ਇਤ ਕਾਗ ਪਾਗਿ ਸਮ ਰੂਪ ਕੈ ਮਿਲਾਵਹੀ*

ਮਾਨ ਸਰੋਵਰ ਦੇ ਪੰਖੇਰੂਆਂ ਨੂੰ ਹੰਸ ਤੇ ਸਾਧ-ਸੰਗਤ ਵਿਚ ਬੈਠਣ ਵਾਲੇ ਗੁਰਸਿੱਖਾਂ ਨੂੰ ਪਰਮ ਹੰਸ ਇਸ ਲਈ ਕਥਨ ਕੀਤਾ ਹੈ ਕਿ ਹੰਸ ਆਪਣੇ ਮਾਨ ਸਰੋਵਰ ਦੀ ਨਿਸ਼ਾਨੀ ਦੇਖ ਕੇ ਮਾਨ ਸਰੋਵਰ ਨੂੰ, ਤੇ ਸਿੱਖ ਆਪਣੀ ਨਿਸ਼ਾਨੀ ਦੇਖ ਕੇ ਗੁਰਦੁਆਰੇ ਨੂੰ ਲੱਭ ਲੈਂਦਾ ਹੈ; ਇਸ ਕਰਕੇ ਪਰਮ ਹੰਸ ਹੈ। ਪਰ ਇਸ ਵਿਚ ਸਵਾਲ ਪੈਦਾ ਹੁੰਦਾ ਹੈ ਭਈ, ਹੰਸ ਨੇ ਆਪਣੀ ਨਿਸ਼ਾਨੀ ਨਾਲ ਮਾਨ ਸਰੋਵਰ ਤੇ ਸਿੱਖ ਨੇ ਵੀ ਆਪਣੀ ਨਿਸ਼ਾਨੀ ਨਾਲ ਗੁਰਦੁਆਰਾ ਲੱਭ ਲਿਆ, ਫਿਰ ਸਿੱਖ ਵਿਚ ਉਹ ਕਿਹੜੀ ਵਿਸ਼ੇਸ਼ਤਾ ਹੋਈ ਜਿਸ ਨਾਲ ਕਿ ਇਹ ਪਰਮ ਹੰਸ ਮੰਨਿਆ ਜਾ ਸਕੇ? ਇਸ ਦਾ ਉੱਤਰ ਦੂਜੀ ਤੁਕ ਵਿਚ ਦਿੱਤਾ ਹੈ ਕਿ ਮਾਨ ਸਰੋਵਰ ਦੇ ਰਹਿਣ ਵਾਲਾ ਹੰਸ ਮੋਤੀਆਂ ਦੀ ਖ਼ੁਰਾਕ ਖਾਂਦਾ ਹੈ, ਹੋਰ ਦੂਜੀ ਕਿਸੇ ਵੀ ਖ਼ੁਰਾਕ ਨੂੰ ਸਵੀਕਾਰ ਨਹੀਂ ਕਰਦਾ ਤੇ ਸਾਧ-ਸੰਗਤ ਵਿਚ ਰਹਿਣ ਵਾਲਾ ਸਿੱਖ ਗੁਰੂ ਦੇ ਸ਼ਬਦ ਨੂੰ ਮੋਤੀ ਜਾਣ ਕੇ ਸੁਰਤੀ ਦੀ ਜੀਭ ਨਾਲ ਚੁਗਦਾ ਤੇ ਤ੍ਰਿਪਤ ਹੋ ਜਾਂਦਾ ਹੈ, ਹੋਰ ਕਿਸੇ ਸ਼ਬਦ ਨੂੰ ਗੁਰੂ ਦੇ ਸ਼ਬਦ ਸਮਾਨ ਨਹੀਂ ਸਮਝਦਾ, ਇਸ ਕਾਰਨ ਪਰਮ ਹੰਸ ਹੈ। ਪਰ ਇੱਥੇ ਵੀ ਇਹ ਸਵਾਲ ਉੱਠਦਾ ਹੈ ਭਈ, ਹੰਸ, ਮੋਤੀਆਂ ਤੋਂ ਸਿਵਾ ਹੋਰ ਕੋਈ ਖ਼ੁਰਾਕ ਅੰਗੀਕਾਰ ਨਹੀਂ ਕਰਦਾ ਤੇ ਸ਼ਬਦ-ਰੂਪ ਮੋਤੀ ਤੋਂ ਬਿਨਾਂ ਸਿੱਖ ਹੋਰ ਕੋਈ ਸ਼ਬਦ ਨਹੀਂ ਜਪਦਾ। ਇਹ ਵੀ ਦੋਵੇਂ ਗੁਣ ਸਮਾਨ ਹਨ। ਸਿੱਖ ਵਿਚ ਅਧਿਕਤਾ ਕਿਹੜੀ ਹੈ, ਜਿਸ ਦੇ ਸਦਕਾ ਇਹ ਪਰਮ ਹੰਸ ਹੈ? ਇਸ ਦਾ ਉੱਤਰ ਤੀਸਰੀ ਤੁਕ ਵਿਚ ਇਉਂ ਦਿੱਤਾ ਹੈ ਕਿ ਹੰਸ ਦੁੱਧ ਪਾਣੀ ਨੂੰ ਨਿਖੇੜ ਦਿੰਦਾ ਹੈ। ਹੰਸ ਦੇ ਸਾਹਮਣੇ ਦੁੱਧ ਤੇ ਪਾਣੀ ਮਿਲਾ ਕੇ ਰੱਖ ਦਿੱਤੇ ਜਾਣ ਤਾਂ ਉਹ ਇਨ੍ਹਾਂ ਨੂੰ ਵੱਖੋ-ਵੱਖ ਕਰ ਕੇ ਨਿਖੇੜਾ ਕਰ ਦਿੰਦਾ ਹੈ, ਇਸੇ ਤਰ੍ਹਾਂ ਸਿੱਖ ਦੁਰਮਤ ਤੇ ਗੁਰਮਤਿ ਨੂੰ ਅੱਡੋ ਅੱਡ ਕਰ ਕੇ ਦੁਰਮਤ ਨੂੰ ਗ੍ਰਹਿਣ ਕਰ ਕੇ ਗੁਰਮਤਿ ਨੂੰ ਪਾਣੀ ਜਾਣ ਕੇ ਤਿਆਗ ਦਿੰਦਾ ਹੈ, ਇਸ ਕਰਕੇ ਪਰਮ ਹੰਸ ਹੈ। ਪਰ ਇੱਥੇ ਵੀ ਪਿਛਲਾ ਸਵਾਲ ਉੱਠਦਾ ਹੈ ਕਿ ਹੰਸ ਨੇ ਦੁੱਧ ਪਾਣੀ ਵੱਖੋ-ਵੱਖ ਕਰ ਦਿੱਤੇ ਤੇ ਸਿੱਖ ਨੇ ਦੁਰਮਤ ਤੇ ਗੁਰਮਤਿ ਵੱਖੋ-ਵੱਖਰੀ ਕਰ ਦਿੱਤੀ, ਇਹ ਗੁਣ ਵੀ ਦੋਵਾਂ ਵਿਚ ਸਮਾਨ ਹੈ। ਆਖ਼ਰ ਸਿੱਖ ਵਿਚ ਹੰਸ ਨਾਲੋਂ ਕਿਹੜਾ ਵਡੱਪਣ ਹੈ, ਜਿਸ ਕਰ ਕੇ ਇਹ ਪਰਮ ਹੰਸ ਹੈ?

ਚਲਦਾ...

# ਸ਼ਹੀਦ ਕਰਤਾਰ ਸਿੰਘ ਸਰਾਭਾ

*-ਡਾ. ਜਸਬੀਰ ਸਿੰਘ**

**ਜੀਵਨ ਦੀ ਮੁੱਢਲੀ-ਪੈੜ :** ਸ. ਮੰਗਲ ਸਿੰਘ (ਗਰੇਵਾਲ) ਦੇ ਘਰ ਪਿੰਡ ਸਰਾਭਾ (ਲੁਧਿਆਣਾ, ਪੰਜਾਬ) ਵਿਚ ਬਾਲਕ ਕਰਤਾਰ ਸਿੰਘ ਦਾ ਜਨਮ ੨੪ ਮਈ ੧੮੯੬ ਈ: ਨੂੰ ਹੋਇਆ। ਜ਼ਿੰਦਗੀ ਦੀਆਂ ਕੁਝ ਖੜ੍ਹਾਵਾਂ ਹੀ ਤੁਰਿਆ ਸੀ ਕਿ ਮਾਤਾ ਅਤੇ ਪਿਤਾ ਜੀ ਅਲਵਿਦਾ ਆਖ ਗਏ। ਬਾਲਕ ਕਰਤਾਰ ਸਿੰਘ ਦੀ ਉਸ ਦੇ ਬਾਬੇ ਨੇ ਚੰਗੀ ਤਰ੍ਹਾਂ ਪਰਵਰਿਸ਼ ਕੀਤੀ। ਪੰਜਵੀਂ ਜਮਾਤ ਆਪਣੇ ਪਿੰਡ ਦੇ ਸਕੂਲ ਤੋਂ ਪਾਸ ਕਰ ਕੇ, ਉਹ 'ਮਾਲਵਾ ਖਾਲਸਾ ਹਾਈ ਸਕੂਲ ਲੁਧਿਆਣਾ' ਵਿਚ ਦਾਖ਼ਲ ਹੋ ਗਿਆ। ਦਸਵੀਂ ਦੀ ਪੜ੍ਹਾਈ ਦੌਰਾਨ ਉਹ ਸਕੂਲ ਦੀ ਖੇਡ ਟੀਮ ਦਾ ਮੋਹਰੀ ਬਣ ਗਿਆ। ਸਕੂਲ ਜਾਣ ਤੋਂ ਪਹਿਲਾਂ ਉਹ ਪਿੰਡ ਦੇ ਗੁਰਦੁਆਰਾ ਸਾਹਿਬ ਨਤਮਸਤਕ ਹੁੰਦਾ। ਸਿੱਖ ਸ਼ਹੀਦਾਂ ਅਤੇ ਸੂਰਮਿਆਂ ਦੀਆਂ ਲਾਸਾਨੀ ਕੁਰਬਾਨੀਆਂ ਬਾਰੇ ਉਹ ਆਪਣੇ ਬਾਬੇ ਅਤੇ ਚਾਚੇ ਕੋਲੋਂ ਲਗਾਤਾਰ ਸੁਣਦਾ ਰਹਿੰਦਾ। ਦਸਵੀਂ ਪੜ੍ਹਦਿਆਂ ਹੀ ਉਸ ਨੂੰ ਉਸ ਦਾ ਚਾਚਾ ਉੜੀਸਾ ਲੈ ਗਿਆ, ਜਿੱਥੇ ਦਸਵੀਂ ਪਾਸ ਕਰ ਕੇ ਉਹ ਕਾਲਜ ਦਾਖ਼ਲ ਹੋਇਆ। ਅਜੇ ਉਹ ਸੋਲ੍ਹਾਂ ਵਰ੍ਹੇ ਦਾ ਹੀ ਸੀ, ਕਿ ਸਾਰੇ ਰਿਸ਼ਤੇਦਾਰਾਂ ਨੇ ਸਲਾਹ ਕਰ ਕੇ ਉਸ ਨੂੰ ਸਾਨਫਰਾਂਸਿਸਕੋ (ਕੈਲੇਫੋਰਨੀਆ, ਅਮਰੀਕਾ) ਜਨਵਰੀ ੧੯੧੨ ਈ: ਨੂੰ ਭੇਜ ਦਿੱਤਾ। ਇਮੀਗ੍ਰੇਸ਼ਨ ਅਫ਼ਸਰ ਵੱਲੋਂ ਹਿੰਦੁਸਤਾਨੀਆਂ ਨੂੰ ਬੜਾ ਤੰਗ ਕੀਤਾ ਜਾਂਦਾ ਸੀ, ਜਿਸ ਦੇ ਵਤੀਰੇ ਨੇ ਸ. ਕਰਤਾਰ ਸਿੰਘ ਦੇ ਜੀਵਨ 'ਤੇ ਬੜਾ ਅਸਰ ਕੀਤਾ। ੧੯੧੪ ਈ: ਵਿਚ ਬਹੁਤੇ ਹਿੰਦੁਸਤਾਨੀ ਵਿਦੇਸ਼ਾਂ ਵਿਚ ਜਾ ਕੇ ਮਜ਼ਦੂਰੀ ਕਰਨ, ਜਾਂ ਫੌਜ ਵਿਚ ਭਰਤੀ ਆਦਿ ਹੋਣ ਲਈ ਜਾਂਦੇ ਸਨ। ਸ. ਕਰਤਾਰ ਸਿੰਘ ਨੇ ਆਪਣਾ ਨਾਂ ਕੈਮਿਸਟਰੀ ਦੀ ਡਿਗਰੀ ਲਈ ਯੂਨੀਵਰਸਿਟੀ ਆਫ਼ ਕੈਲੇਫੋਰਨੀਆ (ਬਰੱਕਲੇ) ਵਿਚ ਦਰਜ ਕਰਾਇਆ। ਉਹ ਬਾਗਾਂ ਵਿਚ ਮੇਵਾ ਚੁਣਨ ਲਈ ਮਜ਼ਦੂਰੀ ਕਰਦਾ ਅਤੇ ਰਾਤ ਨੂੰ ਯੂਨੀਵਰਸਿਟੀ ਪੜ੍ਹਨ ਜਾਂਦਾ। ਉਹ ਵਿਦਿਆਰਥੀਆਂ ਅਤੇ ਕਾਮਿਆਂ ਵਿਚ ਘੁਲ-ਮਿਲ ਗਿਆ। ਉਹ ਹਿੰਦੁਸਤਾਨੀ ਵਿਦਿਆਰਥੀਆਂ ਦੀ ਬਣੀ ਸੰਸਥਾ 'ਨਾਲੰਦਾ ਕਲੱਬ' ਵਿਚ ਸ਼ਾਮਲ ਹੋਇਆ, ਜਿੱਥੇ ਅਜ਼ਾਦੀ ਹਾਸਲ ਕਰਨ ਦੇ ਵਿਚਾਰ-ਵਟਾਂਦਰੇ ਹੁੰਦੇ ਰਹਿੰਦੇ।

**ਧਾਰਮਿਕ ਚੇਤਨਾ ਵੱਲ:** ਸ. ਕਰਤਾਰ ਸਿੰਘ ਸਰਾਭਾ ਦਾ ਧਾਰਮਿਕ ਦ੍ਰਿਸ਼ਟੀਕੋਨ ਬੜਾ ਬਲਵਾਨ ਅਤੇ ਅਧਿਐਨ ਮੁਖੀ ਸੀ। ਉਹ ਮੁੱਢ ਤੋਂ ਹੀ ਸਕੂਲ ਜਾਣ ਤੋਂ ਪਹਿਲਾਂ

**Swaran Colony, Tirlokpur road, gole gujral, Jammu Tawi-180002 M. 99065-66604*

ਪਿੰਡ ਦੇ ਗੁਰਦੁਆਰਾ ਸਾਹਿਬ ਜਾਂਦਾ ਅਤੇ ਸਿੱਖੀ ਦੇ ਗੌਰਵਮਈ ਵਿਰਸੇ ਬਾਰੇ ਚੇਤਨ ਹੁੰਦਾ। ਸਿੱਖ ਗੁਰੂ ਸਾਹਿਬਾਨ, ਸਾਹਿਬਜ਼ਾਦਿਆਂ ਅਤੇ ਸਿੱਖ ਸ਼ਹੀਦਾਂ ਦੀਆਂ ਸਾਖੀਆਂ ਉਹ ਆਪਣੇ ਹਮਜਮਾਤੀਆਂ ਨਾਲ ਸਾਂਝੀਆਂ ਕਰ ਕੇ ਫ਼ਖ਼ਰ ਮਹਿਸੂਸ ਕਰਦਾ ਰਹਿੰਦਾ। ਉਹ ਦਸਵੀਂ ਪੜ੍ਹਦਿਆਂ ਹੀ ਸਿੱਖ ਇਤਿਹਾਸ ਦਾ ਅਧਿਐਨ ਕਰ ਚੁੱਕਾ ਸੀ। ਇਸ ਧਾਰਮਿਕ ਚੇਤਨਾ ਨੇ ਉਸ ਨੂੰ ਗ਼ੁਲਾਮੀ ਦੀਆਂ ਜ਼ੰਜੀਰਾਂ ਤੋੜ ਕੇ ਹਿੰਦੁਸਤਾਨ ਦੀ ਅਜ਼ਾਦੀ ਲਈ ਮੀਰੇ ਕਾਰਵਾਂ ਬਣਾ ਦਿੱਤਾ ਸੀ। ਸਿੱਖ ਗੁਰੂ-ਸਾਹਿਬਾਨ ਅਤੇ ਸ਼ਹੀਦਾਂ ਦੀਆਂ ਅਨੋਖੀਆਂ ਕੁਰਬਾਨੀਆਂ ਉਸ ਲਈ ਪ੍ਰੇਰਨਾ-ਸ੍ਰੋਤ ਅਤੇ ਆਦਰਸ਼ ਹੋ ਨਿਬੜੀਆਂ। ਸੰਨ ੧੯੧੦-੧੯੧੨ ਦੇ ਵਰ੍ਹਿਆਂ ਦੌਰਾਨ ਉਸ ਨੇ ਬਹੁਤ ਸਾਰੀਆਂ ਸਿੱਖ ਇਤਿਹਾਸ, ਤਵਾਰੀਖ ਦੀਆਂ ਕਿਤਾਬਾਂ ਪੜ੍ਹ ਲਈਆਂ ਸਨ। ਉਹ ਜਿੱਥੇ ਪੰਜਾਬੀ ਲਿਖਣ-ਪੜ੍ਹਨ ਵਿਚ ਮੁਹਾਰਤ ਰੱਖਦਾ ਸੀ, ਉੱਥੇ ਅੰਗਰੇਜ਼ੀ ਵਿਚ ਵੀ ਪ੍ਰਬੀਨ ਸੀ।

**ਗ਼ਦਰ ਪਾਰਟੀ ਦੀ ਸਥਾਪਨਾ:** ਮਾਰਚ-ਅਪ੍ਰੈਲ ੧੯੧੩ ਈ: ਵਿਚ ਗ਼ਦਰ ਪਾਰਟੀ ਦੀ ਸਥਾਪਨਾ ਕੈਲੇਫੋਰਨੀਆ ਵਿਚ ਰਹਿ ਰਹੇ ਹਿੰਦੁਸਤਾਨੀਆਂ ਨੇ ਕੀਤੀ ਤਾਂ ਜੋ ਅੰਗਰੇਜ਼ਾਂ ਦੀ ਗ਼ੁਲਾਮੀ ਤੋਂ ਹਿੰਦੁਸਤਾਨ ਨੂੰ ਅਜ਼ਾਦ ਕਰਵਾਇਆ ਜਾ ਸਕੇ। ਉਨ੍ਹਾਂ ਦਾ ਪ੍ਰਮੁੱਖ ਮੰਤਵ ਸੀ 'ਦੇਸ਼ ਨੂੰ ਅਜ਼ਾਦ ਕਰਨ ਲਈ ਹਰ ਹੀਲਾ ਵਰਤਿਆ ਜਾਏ'। ਕੈਲੇਫੋਰਨੀਆ ਵਿਚ ਬਹੁਤੇ ਗ਼ਦਰੀਆਂ ਨੂੰ ਇਕੱਠਾ ਕਰਨ ਦਾ ਸਿਹਰਾ ਸ. ਕਰਤਾਰ ਸਿੰਘ ਸਰਾਭਾ ਨੂੰ ਜਾਂਦਾ ਹੈ। ਬਾਬਾ ਸੋਹਣ ਸਿੰਘ ਭਕਨਾ ਨੇ ਗ਼ਦਰ ਪਾਰਟੀ ਦੀ ਬੁਨਿਆਦ ਰੱਖੀ। ਉਹ ਇਸ ਪਾਰਟੀ ਦੇ ਪ੍ਰਧਾਨ ਸਨ ਅਤੇ ਲਾਲਾ ਹਰਦਿਆਲ ਸਕੱਤਰ ਚੁਣੇ ਗਏ। ਸ. ਕਰਤਾਰ ਸਿੰਘ ਮਜ਼ਦੂਰਾਂ ਅਤੇ ਵਿਦਿਆਰਥੀਆਂ ਕੋਲ ਜਾ ਕੇ ਮੀਟਿੰਗਾਂ ਕਰਦਾ ਅਤੇ ਗ਼ਦਰੀ ਨੇਤਾਵਾਂ ਨੂੰ ਨਾਲ ਲੈ ਜਾ ਕੇ ਭਾਸ਼ਣ ਦਿੰਦਾ ਅਤੇ ਅੰਗਰੇਜ਼ਾਂ ਖ਼ਿਲਾਫ਼ ਲਾਮਬੰਦ ਕਰਦਾ ਰਹਿੰਦਾ। ਸ. ਕਰਤਾਰ ਸਿੰਘ ਜੋ ਕਹਿੰਦਾ ਸੀ ਉਸ 'ਤੇ ਅਮਲ ਕਰਨਾ ਉਸ ਦਾ ਦਸਤੂਰ ਬਣ ਗਿਆ ਸੀ।

**ਗ਼ਦਰ ਅਖ਼ਬਾਰ ਦੀ ਸ਼ੁਰੂਆਤ:** ਸ. ਕਰਤਾਰ ਸਿੰਘ ਸਰਾਭਾ ਨੇ ਯੂਨੀਵਰਸਿਟੀ ਦੀ ਪੜ੍ਹਾਈ ਛੱਡ ਕੇ ਲਾਲਾ ਹਰਦਿਆਲ ਨਾਲ ਸਲਾਹ-ਮਸ਼ਵਰਾ ਕਰ ਕੇ ਅਤੇ ਬਾਬਾ ਸੋਹਣ ਸਿੰਘ ਭਕਨਾ ਵੱਲੋਂ ਹਰੀ-ਝੰਡੀ ਮਿਲਦੇ ਸਾਰ ਹੀ ਇਨਕਲਾਬੀ ਅਖ਼ਬਾਰ 'ਗ਼ਦਰ' ੧ ਨਵੰਬਰ ਸੰਨ ੧੯੧੩ ਨੂੰ ਸ਼ੁਰੂ ਕੀਤਾ। ਇਹ ਪੰਜਾਬੀ, ਹਿੰਦੀ, ਬੰਗਾਲੀ, ਉਰਦੂ, ਗੁਜਰਾਤੀ ਅਤੇ ਪਸ਼ਤੋ ਭਾਸ਼ਾਵਾਂ ਵਿਚ ਛਪਣਾ ਸ਼ੁਰੂ ਹੋਇਆ। ਸ. ਕਰਤਾਰ ਸਿੰਘ ਦਾ ਕੰਮ ਪੰਜਾਬੀ (ਗੁਰਮੁਖੀ) ਐਡੀਸ਼ਨ ਪ੍ਰਕਾਸ਼ਿਤ ਕਰਨਾ ਸੀ ਅਤੇ ਉਹ ਇਸ ਵਾਸਤੇ ਸੰਪਾਦਕੀ, ਲੇਖ, ਕਵਿਤਾਵਾਂ ਲਿਖਣ ਵਿਚ ਰੁੱਝਿਆ ਰਹਿੰਦਾ ਸੀ। ਜਿਸ ਹੱਥੀ ਮਸ਼ੀਨ 'ਤੇ ਅਖ਼ਬਾਰ ਛਪਦਾ ਸੀ ਉਸ ਨੂੰ ਚਲਾਉਣ ਦਾ ਕੰਮ ਵੀ ਕਰਤਾਰ ਸਿੰਘ ਸਰਾਭਾ ਕਰਦਾ ਸੀ। ਇਸ ਅਖ਼ਬਾਰ ਨੂੰ ਸੰਸਾਰ ਦੇ ਹਰ ਦੇਸ਼ ਵਿਚ ਭੇਜਿਆ

ਜਾਂਦਾ ਸੀ। ਇਹ ਸ. ਕਰਤਾਰ ਸਿੰਘ ਸਰਾਭਾ ਦੀ ਦੂਰ-ਦ੍ਰਿਸ਼ਟੀ ਸੀ ਕਿ ਉਸ ਨੇ ਪਾਰਟੀ ਦਾ ਝੰਡਾ ਤਿੰਨ ਰੰਗਾਂ (ਭਾਵ ਸਿੱਖਾਂ, ਮੁਸਲਮਾਨਾਂ ਅਤੇ ਹਿੰਦੂਆਂ) ਦਾ ਰੱਖਿਆ। ਗ਼ਦਰੀ ਬਗਾਵਤ ਦੀ ਧਾਰਮਿਕ ਚੇਤਨਾ ਕਾਰਨ ਹੀ ਬਾਬਾ ਵਿਸਾਖਾ ਸਿੰਘ ਅਤੇ ਭਾਈ ਰਣਧੀਰ ਸਿੰਘ ਨਾਰੰਗਵਾਲ ਵੀ ਇਸ ਲਹਿਰ ਵਿਚ ਕੁੱਦ ਪਏ ਸਨ। ਇਸ ਗ਼ਦਰ ਅਖ਼ਬਾਰ ਰਾਹੀਂ ਸਾਰੀ ਪਾਰਟੀ ਬੜੀ ਪ੍ਰਸਿੱਧ ਹੋਈ ਅਤੇ ਹਰ ਸੂਬੇ ਦੇ ਹਿੰਦੁਸਤਾਨੀ ਇਸ ਨਾਲ ਜੁੜ ਕੇ ਫ਼ਖ਼ਰ ਮਹਿਸੂਸ ਕਰਨ ਲੱਗੇ।

**(ਫ਼ੈਸਲਾਕੁੰਨ ਬਗਾਵਤ ਵੱਲ):** ਪਹਿਲੀ ਸੰਸਾਰ ਜੰਗ ੧੯੧੪ ਈ: ਵਿਚ ਅੰਗਰੇਜ਼ ਪੂਰੀ ਤਰ੍ਹਾਂ ਲੜਾਈ ਵਿਚ ਮਸਰੂਫ ਹੋ ਗਏ। ਗ਼ਦਰ ਪਾਰਟੀ ਦੇ ਨੇਤਾਵਾਂ ਨੇ ਚੰਗਾ ਮੌਕਾ ਜਾਣ ਕੇ ਐਲਾਨ-ਏ-ਜੰਗ ਦਾ ਬਿਗਲ ਵਜਾ ਦਿੱਤਾ ਅੰਗਰੇਜ਼ਾਂ ਖ਼ਿਲਾਫ਼। ਸਟੋਕਟਨ ਵਿਚ ਫਰਵਰੀ ੧੯੧੪ ਈ: ਨੂੰ ਹਿੰਦੁਸਤਾਨ ਦੇ ਅਜ਼ਾਦੀ ਝੰਡੇ ਨੂੰ ਲਹਿਰਾਇਆ ਗਿਆ। ਸ. ਕਰਤਾਰ ਸਿੰਘ ਨੇ ਮੁੱਖ ਭਾਸ਼ਣ ਦਿੱਤਾ। ਸ. ਕਰਤਾਰ ਸਿੰਘ, ਕਰਾਂਤੀ ਗੁਪਤਾ ਅਤੇ ਇਕ ਅਮਰੀਕਨ ਜੈਕ ਨਾਲ ਜਪਾਨ ਜਾ ਕੇ ਬਾਬਾ ਗੁਰਦਿੱਤ ਸਿੰਘ ਨੂੰ ਕੂਬੇ (Kobe) ਮਿਲ ਕੇ ਕਈ ਗੁਪਤ ਵਿਚਾਰਾਂ ਕੀਤੀਆਂ। ਗ਼ਦਰ ਅਖ਼ਬਾਰ ਨੇ ੫ ਅਗਸਤ ੧੯੧੪ ਈ: ਨੂੰ ਐਲਾਨ-ਏ-ਜੰਗ ਦਾ ਇਸ਼ਤਿਹਾਰ ਛਾਪ ਦਿੱਤਾ। ਇਸ ਅਖ਼ਬਾਰ ਦੀਆਂ ਹਜ਼ਾਰਾਂ ਕਾਪੀਆਂ ਫ਼ੌਜੀ ਛਾਉਣੀਆਂ, ਪਿੰਡਾਂ ਅਤੇ ਸ਼ਹਿਰਾਂ ਵਿਚ ਵੰਡੀਆਂ ਗਈਆਂ। ਸ. ਕਰਤਾਰ ਸਿੰਘ ੧੫ ਸਤੰਬਰ ੧੯੧੪ ਈ: ਨੂੰ ਅਮਰੀਕਾ ਤੋਂ ਪੰਜਾਬ ਵੱਲ ਆ ਗਿਆ। ਦਸੰਬਰ ੧੯੧੪ ਈ: ਨੂੰ ਭਾਈ ਪਰਮਾਨੰਦ ਨੇ ਹਿੰਦੁਸਤਾਨ ਪੁੱਜ ਕੇ ਲਹਿਰ ਨੂੰ ਤੇਜ਼ ਕੀਤਾ ਅਤੇ ਸ. ਕਰਤਾਰ ਸਿੰਘ ਨੂੰ ਪੰਜਾਬ ਵਿਚ ਬਗਾਵਤ ਦੀ ਜ਼ਿਮੇਵਾਰੀ ਸੌਂਪੀ ਗਈ। ਇਸੇ ਮਕਸਦ ਲਈ ਉਹ ਬੰਗਾਲ ਜਾ ਕੇ ਹਥਿਆਰ, ਬਾਰੂਦ ਸਿੱਕਾ ਆਦਿ ਲੈ ਆਇਆ ਅਤੇ ਉੱਥੇ ਹੀ ਵਿਸ਼ਨੂੰ ਗਨੇਸ਼ ਪਿੰਗਲੇ, ਸਚਿੰਦਰਾ ਨਾਥ ਸਨਿਆਲ, ਰਾਸ ਬਿਹਾਰੀ ਬੋਸ ਨਾਲ ਸੰਪਰਕ ਸਥਾਪਿਤ ਕੀਤੇ। ਪਿੰਗਲੇ ਨਾਲ ਜਾ ਕੇ ਮੇਰਠ, ਆਗਰਾ, ਬਨਾਰਸ, ਅਲਾਹਬਾਦ, ਅੰਬਾਲਾ, ਲਾਹੌਰ, ਤੇ ਰਾਵਲਪਿੰਡੀ ਛਾਉਣੀਆਂ ਵਿਚ ਜਾ ਕੇ ਫ਼ੌਜੀਆਂ ਨੂੰ ਬਗਾਵਤ ਲਈ ਤਿਆਰ ਕੀਤਾ। ਸ. ਕਰਤਾਰ ਸਿੰਘ ਅਤੇ ਉਸ ਦੇ ਸਾਥੀਆਂ ਨੇ ਲੁਧਿਆਣਾ ਦੇ ਝੱਬੇਵਾਲ ਅਤੇ ਲੋਹਟਬਦੀ ਨਗਰਾਂ ਵਿਚ ਬੰਬ ਬਣਾਉਣੇ ਸ਼ੁਰੂ ਕੀਤੇ। ਇਸ ਮਿਸ਼ਨ ਦੀ ਪ੍ਰਾਪਤੀ ਲਈ ਜਨਵਰੀ ੧੯੧੫ ਵਿਚ ਸਾਥੀਆਂ ਸਮੇਤ ਅਮੀਰਾਂ ਨੂੰ ਲੁੱਟ ਕੇ ਪਾਰਟੀ ਲਈ ਫੰਡ ਇਕੱਠੇ ਕੀਤੇ।

ਜੁਗਾਂਤਰ ਗਰੁੱਪ ਦੇ ਨੇਤਾ ਜਤਿੰਦਰ ਨਾਥ ਮੁਖਰਜੀ ਦੀ ਮੁਲਾਕਾਤੀ ਚਿੱਠੀ ਲੈ ਕੇ ਪਿੰਗਲੇ ਅਤੇ ਬੋਸ ਨੂੰ ਸ. ਕਰਤਾਰ ਸਿੰਘ ਬਨਾਰਸ ਪੁੱਜੇ ਸਨ ਅਤੇ ਇਹ ਇਤਲਾਹ ਦਿੱਤੀ ਕਿ ੨੫੦੦੦ ਗ਼ਦਰੀ ਜਲਦੀ ਵਾਪਸ ਹਿੰਦੁਸਤਾਨ ਆ ਰਹੇ ਹਨ। ਇੱਕ ਮਹੀਨੇ ਮਗਰੋਂ ਸਿੱਖ ਗ਼ਦਰੀ ਬਾਬਿਆਂ ਦਾ ਜਥਾ ਵੀ ਪੰਜਾਬ ਪੁੱਜਣਾ ਸੀ। ਬੰਦਰਗਾਹਾਂ

’ਤੇ ਪੁੱਜਦੇ ਹੀ ਬਹੁਤ ਸਾਰੇ ਗ਼ਦਰੀ ਨੇਤਾਵਾਂ ਨੂੰ ਹਿਰਾਸਤ ਵਿਚ ਲੈ ਲਿਆ ਗਿਆ। ਹਿਰਾਸਤਾਂ ਦੇ ਬਾਵਜੂਦ ਗ਼ਦਰ ਪਾਰਟੀ ਦੇ ਮੈਂਬਰਾਂ ਦੀ ਮੀਟਿੰਗ ਲਾਡੋਵਾਲ (ਲੁਧਿਆਣਾ) ਵਿਚ ਹੋਈ ਜਿੱਥੇ ਜੰਗੀ ਪੈਂਤੜੇਬਾਜ਼ੀ ਦੇ ਨਕਸ਼ ਉਲੀਕੇ ਗਏ। ਦੋ ਗ਼ਦਰੀ ਸ. ਵਰਿਆਮ ਸਿੰਘ ਅਤੇ ਰਾਮ ਰਾਖਾ ਬੰਬਾਂ ਦਾ ਪ੍ਰਯੋਗ ਕਰਦੇ ਸਮੇਂ ਮਾਰੇ ਗਏ। ਰਾਸ ਬਿਹਾਰੀ ਬੋਸ ਦੇ ੨੫ ਜਨਵਰੀ ੧੯੧੫ ਨੂੰ ਪੁੱਜਣ ’ਤੇ ੧੨ ਫਰਵਰੀ ਦੀ ਮੀਟਿੰਗ ਵਿਚ ਇਹ ਫੈਸਲਾ ਹੋਇਆ ਕਿ ੨੧ ਫਰਵਰੀ ਨੂੰ ਬਗ਼ਾਵਤ ਦਾ ਆਗਾਜ਼ ਹੋਵੇਗਾ। ਪਹਿਲਾਂ ਮੀਆਂ ਮੀਰ ਅਤੇ ਫ਼ਿਰੋਜ਼ਪੁਰ ਛਾਉਣੀ ਕਾਬੂ ਕਰ ਕੇ ਅੰਬਾਲਾ ਅਤੇ ਦਿੱਲੀ ਬਾਰੇ ਵਿਚਾਰਾਂ ਹੋਈਆਂ।

**ਵਿਸ਼ਵਾਸਘਾਤੀ ਦਾ ਰੋਲ:** ਗ਼ਦਰ ਪਾਰਟੀ ਵਿਚ ਇਕ ਕ੍ਰਿਪਾਲ ਸਿੰਘ ਨਾਂ ਦਾ ਪੁਲੀਸਵਾਲਾ ਮੁਖ਼ਬਰੀ ਕਰਦਾ ਸੀ। ੧੯ ਫਰਵਰੀ ਨੂੰ ਬਹੁਤੇ ਮੈਂਬਰਾਂ ਨੂੰ ਗ੍ਰਿਫ਼ਤਾਰ ਕਰਾਉਣ ਵਿਚ ਉਸ ਦੀ ਭੂਮਿਕਾ ਸੀ। ਉਸ ਨੇ ਸਰਕਾਰ ਨੂੰ ਸੰਭਾਵੀ-ਬਗਾਵਤ ਦੀ ਸੂਹ ਦੇ ਦਿੱਤੀ ਸੀ। ਸਰਕਾਰ ਨੇ ਮੁਕਾਮੀ ਫ਼ੌਜੀਆਂ ਤੋਂ ਹਥਿਆਰ ਲੈ ਕੇ, ਬਗ਼ਾਵਤ ਨੂੰ ਫੇਲ੍ਹ ਕਰ ਦਿੱਤਾ। ਜੋ ਮੈਂਬਰ ਗ੍ਰਿਫ਼ਤਾਰੀ ਤੋਂ ਬਚ ਗਏ ਉਨ੍ਹਾਂ ਹਿੰਦੁਸਤਾਨ ਛੱਡਣ ਦਾ ਮਨਸੂਬਾ ਬਣਾ ਲਿਆ ਸੀ। ਸ. ਕਰਤਾਰ ਸਿੰਘ ਸਰਾਭਾ, ਸ. ਹਰਨਾਮ ਸਿੰਘ ਟੁੰਡੀਲਾਟ ਅਤੇ ਸ. ਜਗਤ ਸਿੰਘ ਸੁਰਸਿੰਘ ਕਾਬਲ (ਅਫ਼ਗਾਨਿਸਤਾਨ) ਜਾਣ ਵਿਚ ਸਫਲ ਹੋ ਗਏ। ੨ ਮਾਰਚ ੧੯੧੫ ਨੂੰ ਸਾਥੀਆਂ ਸਮੇਤ ਵਾਪਸ ਆ ਕੇ ਚੱਕ ਨੰਬਰ ੫, ਵਿਲਸਨ (ਸ਼ਾਹਪੁਰ ਜ਼ਿਲ੍ਹੇ) ਵਿਚ ੨੨ ਕੈਵਲਰੀ ਫ਼ੌਜੀ ਟੁਕੜੀ ਵਿਚ ਪ੍ਰਚਾਰ ਕਰ ਰਹੇ ਸਨ। ਲਾਇਲਪੁਰ ਦੇ ਚੱਕ ਨੂੰ ੫ ਤੋਂ ਹੀ ਰਿਸਲਾਲਦਾਰ ਗੰਡਾ ਸਿੰਘ ਨੇ ਸ. ਕਰਤਾਰ ਸਿੰਘ ਸਰਾਭਾ, ਸ. ਹਰਨਾਮ ਸਿੰਘ ਟੁੰਡੀਲਾਟ ਅਤੇ ਸ. ਜਗਤ ਸਿੰਘ ਸੁਰਸਿੰਘ ਨੂੰ ਗ੍ਰਿਫ਼ਤਾਰ ਕਰਾ ਦਿੱਤਾ।

**ਫ਼ੈਸਲੇ ਤੋਂ ਫ਼ਾਂਸੀ ਦੇ ਤਖ਼ਤੇ ਤਕ:** ਲਾਹੌਰ ਕਾਨਪਰੈਸੀ ਕੇਸ ਚੱਲ ਰਿਹਾ ਸੀ। ਪਹਿਲੇ ਕੇਸ ੧੯੧੪-੧੫ ਵਿਚ ੨੪ ਗ਼ਦਰੀਆਂ ਨੂੰ ਫ਼ਾਂਸੀ ਹੋ ਚੁੱਕੀ ਸੀ। ਸ. ਕਰਤਾਰ ਸਿੰਘ ਸਰਾਭਾ ਨੂੰ ੬੩ ਹੋਰ ਗ਼ਦਰੀਆਂ ਸਮੇਤ ੧੩ ਸਤੰਬਰ ੧੯੧੫ ਨੂੰ ਸੈਂਟਰਲ ਜੇਲ੍ਹ ਲਾਹੌਰ ਵਿਚ ਕੈਦ ਕਰ ਕੇ ਮੌਤ ਦੀ ਸਜ਼ਾ ਸੁਣਾ ਦਿੱਤੀ ਸੀ। ਉਸ ਦੀ ਪੇਸ਼ੀ ਦੌਰਾਨ ਸਾਰੇ ਜੱਜ ਉਸ ਦੀ ਤੀਖਣ ਬੁੱਧੀ ਦੇ ਕਾਇਲ ਸਨ। ਅਦਾਲਤ ਨੇ ਆਪਣੇ ਫ਼ੈਸਲੇ ਵਿਚ ਸ. ਕਰਤਾਰ ਸਿੰਘ ਸਰਾਭਾ ਨੂੰ ਸਾਰੇ ਬਾਗੀਆਂ ਤੋਂ ਵੱਧ ਖਤਰਨਾਕ ਗਰਦਾਨਿਆ "The Court observed that Kartar singh was the most dengerous of all the rebels. He is very proud of the crimes committed by him. He does not deserve mercy and should be sentenced to death."

ਅਜ਼ਾਦੀ ਦੇ ਇਸ ਘੁਲਾਟੀਏ ਨੂੰ ੧੮ ਹੋਰ ਗ਼ਦਰੀਆਂ ਵਾਂਗ ਸੈਂਟਰਲ ਜੇਲ੍ਹ,

ਲਾਹੌਰ ਵਿਚ ੧੬ ਨਵੰਬਰ ੧੯੧੫ ਨੂੰ ਫ਼ਾਂਸੀ ਦੇ ਤਖਤੇ 'ਤੇ ਚਾੜ੍ਹ ਦਿੱਤਾ ਗਿਆ। ਫ਼ਾਂਸੀ ਲੱਗਣ ਸਮੇਂ ਉਸ ਨੇ ਆਪਣਾ ਲਿਖਿਆ ਅਜ਼ਾਦੀ ਦਾ ਗੀਤ ਗਾਇਆ :

*"ਸੇਵਾ ਦੇਸ਼ ਦੀ ਜਿੰਦੜੀਏ ਬੜੀ ਔਖੀ,*
*ਗੱਲਾਂ ਕਰਨੀਆਂ ਢੇਰ ਸੁਖਾਲੀਆਂ ਨੀ।*
*ਜਿਨ੍ਹਾਂ ਦੇਸ਼ ਸੇਵਾ 'ਚ ਪੈਰ ਪਾਇਆ,*
*ਉਨ੍ਹਾਂ ਲੱਖਾਂ ਮੁਸੀਬਤਾਂ ਝੱਲੀਆਂ ਨੀ।"*

ਸ. ਕਰਤਾਰ ਸਿੰਘ ਸਰਾਭਾ ਅਜ਼ਾਦੀ ਦਾ ਚਿੰਨ੍ਹ ਬਣ ਕੇ ਬਹੁਤ ਸਾਰੇ ਭਾਰਤੀਆਂ ਲਈ ਬਹਾਦੁਰੀ ਅਤੇ ਕੁਰਬਾਨੀ ਦੇ ਪ੍ਰੇਰਨਾ-ਸ੍ਰੋਤ ਵਾਂਗ ਉੱਭਰਿਆ ਹੈ। ਸ਼ਹੀਦ ਭਗਤ ਸਿੰਘ, ਸ. ਕਰਤਾਰ ਸਿੰਘ ਸਰਾਭਾ ਨੂੰ ਆਪਣਾ ਗੁਰੂ ਦੋਸਤ ਅਤੇ ਵੱਡਾ ਭਾਈ ਸਮਝਦਾ ਸੀ। ਇਹੋ ਕਾਰਨ ਸੀ ਕਿ ਸ. ਭਗਤ ਸਿੰਘ, ਸ. ਕਰਤਾਰ ਸਿੰਘ ਸਰਾਭਾ ਦਾ ਫ਼ੋਟੋ ਹਮੇਸ਼ਾਂ ਆਪਣੇ ਕੋਲ ਰੱਖਦਾ ਸੀ। ਇਸ ਮਹਾਨ ਅਜ਼ਾਦੀ ਘੁਲਾਟੀਏ ਦਾ ਬੁੱਤ ਲੁਧਿਆਣਾ ਵਿਚ ਲੱਗਾ ਹੋਇਆ ਹੈ। ਨਾਵਲਕਾਰ ਨਾਨਕ ਸਿੰਘ ਨੇ ਪੰਜਾਬੀ ਨਾਵਲ 'ਇਕ ਮਿਆਨ ਦੋ ਤਲਵਾਰਾਂ' ਸ. ਕਰਤਾਰ ਸਿੰਘ ਸਰਾਭਾ 'ਤੇ ਕੇਂਦ੍ਰਿਤ ਕੀਤਾ ਹੈ।

*ਸਹਾਇਕ ਪੁਸਤਕਾਂ :*

*੧. ਸ. ਮਲਵਿੰਦਰ ਸਿੰਘ ਵੜਿਚ: ਸ਼ਹੀਦ ਕਰਤਾਰ ਸਿੰਘ ਸਰਾਭਾ*
*੨. ਵਿਸ਼ਵ ਭਾਰਤੀ: ਗ਼ਦਰੀ ਯੋਧਾ- ਸ਼ਹੀਦ ਕਰਤਾਰ ਸਿੰਘ ਸਰਾਭਾ*
*੩. ਗਿ: ਨਾਹਰ ਸਿੰਘ: ਆਜ਼ਾਦੀ ਦੀਆਂ ਲਹਿਰਾਂ (੧੯੬੦)*
*੪. ਸ. ਜਗਜੀਤ ਸਿੰਘ: ਗ਼ਦਰ ਪਾਰਟੀ ਲਹਿਰ (੧੯੭੯)*
*੫. ਸ. ਗੁਰਚਰਨ ਸਿੰਘ ਸਹਿੰਸਰਾ: ਗ਼ਦਰ ਪਾਰਟੀ ਦਾ ਇਤਿਹਾਸ,*
*੬. Biman Behari m, et.al: Militant Nationalism in India*
*੭. G. S. Mohay: A Zeal for Freedom- Kartar Singh Sarabha, (2007)*
*੮. S. Fauja singh (ed): Who's Who: Punjab Freedom Fighter (Vol-I) (1972)*
*੯. Harbans Singh (Ed) The Encyclopaedia of Sikhism (Vol-II) (1972)*
*੧੦. Dr. Harjinder Singh Dilgir: The Sikh Referance Book (2007)*

■

# ਗ਼ਦਰ ਲਹਿਰ ਵਿਚ ਯੋਗਦਾਨ ਪਾਉਣ ਵਾਲੇ ਬਾਬਾ ਲਾਲ ਸਿੰਘ ਜੀ ਨਾਰੰਗਵਾਲ

*-ਸਿਮਰਜੀਤ ਸਿੰਘ**

ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਜਗਰਾਵਾਂ ਦਾ ਪਿੰਡ ਹੈ ਨਾਰੰਗਵਾਲ। ਇਸ ਪਿੰਡ ਵਿਚ ਬਾਬਾ ਲਾਲ ਸਿੰਘ ਜੀ ਦਾ ਜਨਮ ਸੰਨ ੧੮੮੭ ਈ: ਨੂੰ ਸਧਾਰਨ ਕਿਸਾਨ ਪਰਵਾਰ ਵਿਚ ਹੋਇਆ ਸੀ। ਆਪ ਜੀ ਦਾ ਬਚਪਨ ਵੀ ਆਮ ਸਧਾਰਨ ਕਿਸਾਨ ਦੇ ਬੱਚਿਆਂ ਵਾਂਗ ਮਾਪਿਆਂ ਨਾਲ ਖੇਤੀ ਵਿਚ ਹੱਥ ਵਟਾਉਂਦਿਆਂ ਨਿਕਲਿਆ। ਜਦੋਂ ਆਪ ਨੇ ਜਵਾਨੀ ਵਿਚ ਪੈਰ ਰੱਖਿਆ ਤਾਂ ਆਪ ਨੇ ਚੰਗੇ ਭਵਿੱਖ ਦੀਆਂ ਆਸਾਂ ਲੈ ਕੇ ਅੰਗਰੇਜ਼ ਫੌਜ ਵਿਚ ਨੌਕਰੀ ਕਰ ਲਈ। ਅੰਗਰੇਜ਼ਾਂ ਦੀ ਸੋਚ ਆਪ ਨੂੰ ਰਾਸ ਨਾ ਆਈ ਅਤੇ ਆਪ ਨੌਕਰੀ ਛੱਡ ਕੇ ਪਿੰਡ ਵਾਪਸ ਆ ਗਏ। ਪਿੰਡ ਆ ਕੇ ਆਪ ਜੀ ਦਾ ਮਿਲਾਪ ਪਿੰਡ ਦੇ ਹੀ ਪ੍ਰਸਿੱਧ ਚਿੰਤਕ ਅਤੇ ਦੇਸ਼-ਭਗਤ ਭਾਈ ਰਣਧੀਰ ਸਿੰਘ ਜੀ ਨਾਲ ਹੋਇਆ। ਭਾਈ ਰਣਧੀਰ ਸਿੰਘ ਜੀ ਦੀ ਸੰਗਤ ਨੇ ਆਪ ਜੀ ਦੇ ਮਨ ਵਿਚ ਦੇਸ਼ ਪ੍ਰੇਮ ਦੀ ਭਾਵਨਾ ਭਰ ਦਿੱਤੀ। ਭਾਈ ਰਣਧੀਰ ਸਿੰਘ ਜੀ ਪਾਸ ਜੋ ਦੇਸ਼-ਭਗਤ ਆਉਂਦੇ ਸਨ ਉਨ੍ਹਾਂ ਨਾਲ ਬਾਬਾ ਜੀ ਦੀ ਵੀ ਚੰਗੀ ਜਾਣ-ਪਛਾਣ ਹੋ ਗਈ। ਆਪ ਦੇਸ਼ ਭਗਤੀ ਦੇ ਰੰਗ ਵਿਚ ਇੰਨੇ ਰੰਗੇ ਗਏ ਕਿ ਹਰ ਸਮੇਂ ਅੰਗਰੇਜ਼ਾਂ ਨੂੰ ਦੇਸ਼ ਵਿੱਚੋਂ ਕੱਢਣ ਬਾਰੇ ਹੀ ਸੋਚਦੇ ਰਹਿੰਦੇ। ਆਪ ਗ਼ਦਰ ਪਾਰਟੀ ਵਿਚ ਸ਼ਾਮਲ ਹੋ ਕੇ ਦੇਸ਼-ਭਗਤਾਂ ਨਾਲ ਯੋਗਦਾਨ ਪਾਉਣ ਲੱਗ ਪਏ। ਜਦੋਂ ਦੇਸ਼-ਭਗਤਾਂ ਨੇ ਗ਼ਦਰ ਦਾ ਦਿਨ ਨਿਯਤ ਕੀਤਾ ਤਾਂ ਆਪ ਵੀ ਜਥੇ ਨਾਲ ਫਿਰੋਜ਼ਪੁਰ ਛਾਉਣੀ ਦੇ ਬਾਹਰ ਪਹੁੰਚ ਗਏ ਤਾਂ ਕਿ ਫੌਜਾਂ ਦੇ ਬਾਗੀ ਹੋਣ 'ਤੇ ਉਨ੍ਹਾਂ ਦਾ ਸਾਥ ਦੇ ਕੇ ਅੰਗਰੇਜ਼ਾਂ ਨੂੰ ਦੇਸ਼ ਵਿੱਚੋਂ ਕੱਢਿਆ ਜਾ ਸਕੇ। ਪਰੰਤੂ ਇਸ ਸਮੇਂ ਮੁਖ਼ਬਰ ਕਿਰਪਾਲ ਸਿੰਘ ਵੱਲੋਂ ਅੰਗਰੇਜ਼ਾਂ ਨੂੰ ਸੂਹ ਦੇਣ ਕਰਕੇ ਦੇਸ਼-ਭਗਤਾਂ ਦੀ ਯੋਜਨਾ ਧਰੀ-ਧਰਾਈ ਰਹਿ ਗਈ। ਅੰਗਰੇਜ਼ ਚੌਕੰਨੇ ਹੋ ਚੁੱਕੇ ਸਨ ਅਤੇ ਦੇਸ਼-ਭਗਤ ਆਪਣੀ ਸਕੀਮ ਵਿਚ ਕਾਮਯਾਬ ਨਾ ਹੋ ਸਕੇ।

ਦੇਸ਼-ਭਗਤਾਂ ਦੀ ਮੁਖ਼ਬਰੀ ਸ਼ੁਰੂ ਹੋ ਗਈ। ਪਿੰਡ-ਪਿੰਡ ਤੋਂ ਦੇਸ਼-ਭਗਤਾਂ ਨੂੰ ਗ੍ਰਿਫ਼ਤਾਰ ਕੀਤਾ ਜਾਣ ਲੱਗਾ। ਕਿਸੇ ਮੁਖ਼ਬਰ ਨੇ ਆਪ ਜੀ ਦੀ ਮੁਖਬਰੀ ਕਰ ਦਿੱਤੀ ਕਿ ਆਪ ਵੀ ਗ਼ਦਰ ਵਾਲੇ ਦਿਨ ਫਿਰੋਜ਼ਪੁਰ ਛਾਉਣੀ ਗਏ ਸਨ। ਆਪ ਜੀ ਨੂੰ ਨਾਰੰਗਵਾਲ ਪਿੰਡ ਤੋਂ ਫੜ ਲਿਆ ਗਿਆ ਅਤੇ ਲਾਹੌਰ ਸੈਂਟਰਲ ਜੇਲ੍ਹ ਭੇਜ ਕੇ ਮੁਕੱਦਮਾ ਚਲਾਇਆ ਗਿਆ। ਆਪ ਨੂੰ ੨੦ ਸਾਲ ਦੀ ਸਜ਼ਾ ਸੁਣਾਈ ਗਈ ਪਰ ਫੌਜ ਵਿਚ

*ਸੰਪਾਦਕ ਗੁਰਮਤਿ ਪ੍ਰਕਾਸ਼/ ਗੁਰਮਤਿ ਗਿਆਨ*

ਨੌਕਰੀ ਕਰਨ ਕਾਰਨ ਇਹ ਸਜ਼ਾ ਘਟਾ ਕੇ ੧੦ ਸਾਲ ਕਰ ਦਿੱਤੀ ਗਈ। ਆਪ ਨੂੰ ਸਜ਼ਾ ਕੱਟਣ ਲਈ ਪਹਿਲਾਂ ਮੁਲਤਾਨ ਜੇਲ੍ਹ ਵਿਚ ਭੇਜਿਆ ਗਿਆ ਅਤੇ ਫਿਰ ਛੇ ਹੋਰ ਸਾਥੀਆਂ ਸਮੇਤ ਹਜ਼ਾਰੀ ਬਾਗ ਜੇਲ੍ਹ ਭੇਜ ਦਿੱਤਾ ਗਿਆ। ਹਜ਼ਾਰੀ ਬਾਗ ਜੇਲ੍ਹ ਲਿਜਾਂਦਿਆਂ ਆਪ ਨੂੰ ਰਸਤੇ ਵਿਚ ਬਹੁਤ ਤੰਗ ਪ੍ਰੇਸ਼ਾਨ ਕੀਤਾ ਗਿਆ। ਹਜ਼ਾਰੀ ਬਾਗ ਜੇਲ੍ਹ ਦਾ ਆਈ. ਜੀ. ਸ. ਜੀਵਨ ਸਿੰਘ ਸੀ। ਇਹ ਬਹੁਤ ਨਰਮ ਸੁਭਾਅ ਦਾ ਮਾਲਕ ਸੀ। ਜੇਲ੍ਹ ਦਾ ਦਰੋਗਾ ਵੀ ਨੇਕ ਇਨਸਾਨ ਸੀ। ਪਰੰਤੂ ਜੇਲ੍ਹ ਸੁਪਰੀਟੈਂਡੈਂਟ ਹਸਬੈਂਡ ਬਹੁਤ ਜੀ ਜ਼ਾਲਿਮ ਸੁਭਾਅ ਦਾ ਮਾਲਕ ਸੀ। ਜੇਲ੍ਹ ਸੁਪਰੀਟੈਂਡੈਂਟ ਦੇ ਸਖਤ ਸੁਭਾਅ ਕਾਰਨ ਦਰੋਗੇ ਨੇ ਬਦਲੀ ਕਰਵਾ ਲਈ। ਨਵਾਂ ਦਰੋਗਾ ਵਧਾਵਾ ਰਾਮ ਪੰਜਾਬੀ ਨਿਯੁਕਤ ਕਰ ਦਿੱਤਾ ਗਿਆ। ਦਰੋਗੇ ਵਧਾਵਾ ਰਾਮ ਦੀ ਸ੍ਰੀ ਅੰਮ੍ਰਿਤਸਰ ਦੇ ਚੱਬੇ ਪਿੰਡ ਰਿਸ਼ਤੇਦਾਰੀ ਸੀ। ਇਸ ਦੇ ਰਿਸ਼ਤੇਦਾਰ ਨੂੰ ਸ. ਸਜਣ ਸਿੰਘ ਖੁਖਰਾਣਾ ਨੇ ਮਾਰ ਦਿੱਤਾ ਸੀ। ਬਾਬਾ ਜੀ ਨਾਲ ਜੋ ਦੇਸ਼-ਭਗਤ ਕੈਦੀ ਆਏ ਸਨ ਉਨ੍ਹਾਂ ਵਿੱਚੋਂ ਵੀ ਇੱਕ ਦਾ ਨਾਂ ਸੱਜਣ ਸਿੰਘ ਨਾਰੰਗਵਾਲ ਸੀ। ਦਰੋਗੇ ਨੂੰ ਗਲਤ ਫਹਿਮੀ ਹੋ ਗਈ ਕਿ ਉਸ ਦੇ ਰਿਸ਼ਤੇਦਾਰ ਨੂੰ ਇਸੇ ਸੱਜਣ ਸਿੰਘ ਨੇ ਮਾਰਿਆ ਹੈ ਜਿਸ ਕਾਰਨ ਦਰੋਗਾ ਉਨ੍ਹਾਂ ਨੂੰ ਆਨੇ ਬਹਾਨੇ ਤੰਗ-ਪਰੇਸ਼ਾਨ ਕਰਨ ਵਿਚ ਵਿਚ ਕੋਈ ਕਸਰ ਨਹੀਂ ਸੀ ਛੱਡਦਾ। ਇਨ੍ਹਾਂ ਦਿਨਾਂ ਵਿਚ ਹੀ ਪੰਜਾਬ ਤੋਂ ੧੨ ਹੋਰ ਕੈਦੀ ਹਜ਼ਾਰੀ ਬਾਗ ਭੇਜ ਦਿੱਤੇ ਗਏ। ਇਹ ਸਾਰੇ ਮਾਝੇ ਦੇ ਇਲਾਕੇ ਦੇ ਸਨ। ਇਨ੍ਹਾਂ ਮਝੈਲ ਸਿੰਘਾਂ ਨੇ ਇਕ ਦਿਨ ਭਾਈ ਰਣਧੀਰ ਸਿੰਘ ਜੀ ਤੋਂ ਆਗਿਆ ਮੰਗੀ ਕਿ ਜੇਲ੍ਹ ਤੋੜ ਦੇਈਏ ਪਰ ਭਾਈ ਸਾਹਿਬ ਨੇ ਕਿਹਾ ਅਜੇ ਸਮਾਂ ਨਹੀਂ ਥੋੜ੍ਹੀ ਦੇਰ ਇੰਤਜ਼ਾਰ ਕਰੋ। ਆਖਿਰ ਸਾਰਿਆਂ ਨੇ ਇਕ ਰਾਤ ਜੇਲ੍ਹ ਤੋੜ ਕੇ ਭੱਜਣ ਦੀ ਯੋਜਨਾ ਬਣਾ ਲਈ। ਸ. ਸੁੱਚਾ ਸਿੰਘ ਅਤੇ ਸ. ਨੱਥਾ ਸਿੰਘ ਨੇ ਆਪਣੀਆਂ ਕੋਠੜੀਆਂ ਵਿਚ ਪਾੜ ਲਾਉਣਾ ਸ਼ੁਰੂ ਕਰ ਦਿੱਤਾ ਅਤੇ ਬਾਕੀ ਉੱਚੀ-ਉੱਚੀ ਪਾਠ ਕਰਨ ਲੱਗ ਪਏ। ਪਾੜ ਲਾ ਕੇ ਦੋਵੇਂ ਬਾਹਰ ਨਿਕਲ ਗਏ ਅਤੇ ਬਾਹਰ ਨਿਕਲ ਕੇ ਇਨ੍ਹਾਂ ਨੇ ਸ. ਗੰਡਾ ਸਿੰਘ ਖਾਪਰ ਖੇੜੀ ਵਾਲੇ ਨਾਲ ਸਲਾਹ ਕੀਤੀ ਅਤੇ ਪਹਿਰੇਦਾਰ ਨੂੰ ਫੜ ਕੇ ਕਾਬੂ ਕਰ ਲਿਆ। ਸ. ਸੁੱਚਾ ਸਿੰਘ ਨੇ ਉਸ ਦੀ ਵਰਦੀ ਪਾ ਲਈ ਅਤੇ ਉਸ ਦੀ ਥਾਂ ਆਪ ਪਹਿਰਾ ਦੇਣ ਲੱਗ ਪਿਆ। ਇਨ੍ਹੇ ਸਮੇਂ ਵਿਚ ਹੈੱਡ ਵਾਰਡਨ ਆ ਗਿਆ। ਇਨ੍ਹਾਂ ਨੇ ਉਸ ਨੂੰ ਵੀ ਫੜ ਲਿਆ ਅਤੇ ਉਸ ਤੋਂ ਚਾਬੀਆਂ ਖੋਹਣ ਦਾ ਯਤਨ ਕਰਨ ਲੱਗੇ। ਹੈੱਡ ਵਾਰਡਨ ਨੇ ਚਾਬੀਆਂ ਦੇ ਗੁੱਛੇ ਘਾਹ ਵਿਚ ਖਿਲਾਰ ਦਿੱਤੇ। ਆਖਿਰ ਇਨ੍ਹਾਂ ਨੇ ਵਾਰਡਨ ਨੂੰ ਬੰਨ੍ਹ ਕੇ ਬਿਠਾ ਲਿਆ ਅਤੇ ਆਪ ਚਾਬੀਆਂ ਇਕੱਠੀਆਂ ਕਰਨ ਲੱਗ ਪਏ। ਇਨ੍ਹਾਂ ਨੇ ਚਾਬੀਆਂ ਲੱਭ ਕੇ ੧੯ ਕੈਦੀ ਖੋਲ੍ਹ ਦਿੱਤੇ ਪਰ ਇਨ੍ਹਾਂ ਤੋਂ ਭਾਈ ਰਣਧੀਰ ਸਿੰਘ ਜੀ ਦੀ ਕੋਠੀ ਨਹੀਂ ਸੀ ਖੁੱਲ੍ਹ ਰਹੀ। ਇਤਨੀ ਦੇਰ ਵਿਚ ਪੁਲਿਸ ਨੂੰ ਇਤਲਾਹ ਪੁੱਜ ਗਈ ਅਤੇ ਪੁਲਿਸ ਨੇ ਖ਼ਤਰੇ ਦਾ ਸਾਇਰਨ ਵਜਾ ਦਿੱਤਾ। ਪੁਲਿਸ ਨੂੰ ਇਕੱਠਿਆਂ ਹੁੰਦਿਆਂ ਦੇਖ ਕੇ ਸ. ਗੰਡਾ ਸਿੰਘ ਨੇ

ਸੀਖ ਜਲਾ ਕੇ ਇਕ ਜਿੰਦਰਾ ਇਕੱਠ ਵੱਲ ਮਾਰਿਆ। ਪੁਲਿਸ ਨੇ ਸਮਝਿਆ ਕਿ ਬੰਬ ਸੁੱਟਿਆ ਗਿਆ ਹੈ ਇਸ ਲਈ ਸਾਰੇ ਪਿੱਛੇ ਨੂੰ ਦੌੜ ਗਏ। ਮੌਕਾ ਦੇਖ ਕੇ ਇਹ ੧੯ ਫੁੱਟ ਉੱਚੀ ਕੰਧ 'ਤੇ ਇਕ ਦੂਸਰੇ ਦੇ ਉੱਪਰ ਖੜੇ ਹੋ ਕੇ ਚੜ੍ਹ ਗਏ। ਜਦੋਂ ਇਹ ਸਾਰੇ ਕੰਧ ਉੱਪਰ ਚੜ੍ਹ ਗਏ ਤਾਂ ਦੂਸਰੇ ਪਾਸੇ ਤੋਂ ਪੁਲਿਸ ਆ ਗਈ। ਸ. ਇੰਦਰ ਸਿੰਘ ਸੇਖ ਦੌਲਤ (ਲੁਧਿਆਣਾ) ਨੇ ਹੇਠਾਂ ਛਾਲ ਮਾਰ ਦਿੱਤੀ ਅਤੇ ਪੁਲਿਸ ਦੇ ਹੱਥ ਆ ਗਿਆ। ਪੁਲਿਸ ਉਸ ਨੂੰ ਕੁੱਟਣ ਲੱਗ ਪਈ। ਇਹ ਦੇਖ ਕੇ ਬਾਬਾ ਲਾਲ ਸਿੰਘ ਜੀ ਨੂੰ ਬਹੁਤ ਗੁੱਸਾ ਆਇਆ ਅਤੇ ਉਨ੍ਹਾਂ ਨੇ ਹੇਠਾਂ ਛਾਲ ਮਾਰਦਿਆਂ ਹੀ ਇਕ ਪੁਲਿਸ ਵਾਲ਼ੇ ਦੀ ਡਾਂਗ ਖੋਹ ਲਈ ਅਤੇ ਅਤੇ ਪੁਲਿਸ 'ਤੇ ਟੁੱਟ ਕੇ ਪੈ ਗਏ। ਪੁਲਿਸ ਵਾਲੇ "ਅਰੇ ਸੀਖ, ਅਰੇ ਸੀਖ" ਕਹਿੰਦੇ ਹੋਏ ਪਿੱਛੇ ਨੂੰ ਨੱਠ ਗਏ। ਇਸ ਸਮੇਂ ਬਾਬਾ ਜੀ ਦੇ ਗਿੱਟੇ 'ਤੇ ਸੱਟ ਲੱਗ ਗਈ। ੧੯ ਵਿੱਚੋਂ ੭ ਦੇ ਬਹੁਤ ਜ਼ਿਆਦਾ ਸੱਟਾਂ ਲੱਗੀਆਂ। ਜਦੋਂ ਆਪ ਅੱਗੇ ਨੂੰ ਜਾਣ ਲੱਗੇ ਤਾਂ ਬਾਬਾ ਜੀ ਦਾ ਦੁਖਦਾ ਪੈਰ ਗੰਦੇ ਪਾਣੀ ਵਿਚ ਪੈ ਗਿਆ ਅਤੇ ਆਪ ਤੁਰਨ ਤੋਂ ਵੀ ਨਕਾਰਾ ਹੋ ਗਏ। ਇਨ੍ਹਾਂ ਪੰਜ ਜਣਿਆਂ ਨੂੰ ਜਿਨ੍ਹਾਂ ਦੇ ਜ਼ਿਆਦਾ ਸੱਟਾਂ ਲੱਗੀਆਂ ਸਨ ਅਤੇ ਤੁਰ ਨਹੀਂ ਸੀ ਸਕਦੇ ਨੂੰ ਛੱਡ ਕੇ ਬਾਕੀ ਦੇ ਸਾਥੀ ਜੰਗਲ ਵਿਚ ਚਲੇ ਗਏ। ਦੂਸਰੇ ਦਿਨ ਜਦੋਂ ਕੁੱਤਿਆਂ ਨੇ ਭੌਂਕਣਾ ਸ਼ੁਰੂ ਕਰ ਦਿੱਤਾ ਤਾਂ ਪਿੰਡ ਵਾਲਿਆਂ ਨੇ ਘੇਰਾ ਪਾ ਕੇ ਇਨ੍ਹਾਂ ਨੂੰ ਫੜ ਲਿਆ। ਇੱਥੋਂ ਇਹ ਫਿਰ ਜੇਲ੍ਹ ਵਿਚ ਲਿਆਂਦੇ ਗਏ। ਪੁਲਿਸ ਵਾਲਿਆਂ ਨੇ ਬਹੁਤ ਮਾਰ-ਕੁਟਾਈ ਕੀਤੀ। ਇਨ੍ਹਾਂ ਦੀ ਸਜ਼ਾ ੨-੨ ਸਾਲ ਹੋਰ ਵਧਾ ਦਿੱਤੀ ਗਈ। ਕੁਝ ਸਮਾਂ ਬਾਅਦ ਆਪ ਜੀ ਨੂੰ ਫਿਰ ਲਾਹੌਰ ਜੇਲ੍ਹ ਵਿਚ ਬਦਲ ਦਿੱਤਾ ਗਿਆ। ਇੱਥੋਂ ਇਹ ੧੯੩੧-੩੨ ਵਿਚ ਰਿਹਾਅ ਹੋ ਕੇ ਪਿੰਡ ਨਾਰੰਗਵਾਲ ਚਲੇ ਗਏ। ਇਹ ਦੇਸ਼-ਭਗਤ ਪਿੰਡ ਜਾ ਕੇ ਆਪਣੀ ਸਾਰੀ ਉਮਰ ਪੇਟ ਦੀ ਅੱਗ ਬੁਝਾਉਣ ਲਈ ਗਊਆਂ ਚਾਰ ਕੇ ਗੁਜ਼ਾਰਾ ਕਰਦਾ ਰਿਹਾ।

■

## ਗੁ:ਬਿਭੌਰ ਸਹਿਬ (ਨੰਗਲ) ਵਿਖੇ ਗੁਰਮਤਿ ਸਿਖਲਾਈ ਕੈਂਪ

ਪ੍ਰਚਾਰਕ ਭਾਈ ਸੁਖਰਾਜ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਮਤਿ ਦੇ ਪ੍ਰਚਾਰ ਤੇ ਪ੍ਰਸਾਰ ਹਿਤ ਮਿਤੀ ੩ ਤੋਂ ੧੦ ਜੁਲਾਈ ੨੦੧੩ ਤਕ ਗੁ:ਬਿਭੌਰ ਸਹਿਬ (ਨੰਗਲ) ਵਿਖੇ ਗੁਰਮਤਿ ਸਿਖਲਾਈ ਕੈਂਪ ਲਗਾਇਆ ਗਿਆ। ਇਸ ਕੈਂਪ ਵਿਚ ਲੱਗਭਗ ੨੦੦ ਬੱਚਿਆਂ ਨੂੰ ਸਿੱਖ ਰਹਿਤ ਮਰਯਾਦਾ ,ਸਿੱਖ ਇਤਿਹਾਸ, ਗੁਰਬਾਣੀ ਸੰਥਯਾ ਤੋਂ ਇਲਾਵਾ ਗਤਕੇ ਦੀ ਸਿਖਲਾਈ ਦਿੱਤੀ ਗਈ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹਲਕਾ ਸ਼ਿਮਲਾ ਤੋਂ ਮੈਂਬਰ ਮਾਸਟਰ ਜਗੀਰ ਸਿੰਘ, ਸ. ਸੁਰਿੰਦਰ ਸਿੰਘ ਮੈਂਬਰ (ਸ਼੍ਰੋ:ਗੁ:ਪ੍ਰ:ਕਮੇਟੀ) ਵੱਲੋਂ ਬੱਚਿਆਂ ਨੂੰ ਸਿੱਖ ਇਤਿਹਾਸ ਤੋਂ ਪ੍ਰੇਰਨਾ ਲੈਣ ਲਈ ਕਿਹਾ।

# ਪੰਡਤ ਕਰਤਾਰ ਸਿੰਘ ਦਾਖਾ

*-ਡਾ. ਪਰਮਵੀਰ ਸਿੰਘ**

ਪੰਡਤ ਕਰਤਾਰ ਸਿੰਘ ਦਾਖਾ ਗੁਰਬਾਣੀ ਅਤੇ ਪੰਜਾਬੀ ਸਾਹਿਤ ਦੇ ਉੱਘੇ ਵਿਦਵਾਨ ਹੋਏ ਹਨ। ੧੩ ਸਤੰਬਰ ੧੮੯੮ ਈ: ਨੂੰ ਲੁਧਿਆਣਾ ਜ਼ਿਲੇ ਦੇ ਪਿੰਡ ਦਾਖਾ ਵਿਖੇ ਜ਼ਿੰਮੀਂਦਾਰ ਸ. ਰਾਮ ਸਿੰਘ ਦੇ ਘਰ ਜਨਮੇ ਸ. ਕਰਤਾਰ ਸਿੰਘ ਨੇ ਵਿਦਵਤਾ ਦੀਆਂ ਸਿਖ਼ਰਾਂ ਨੂੰ ਛੁਹਿਆ ਜਿਸ ਦੇ ਸਿੱਟੇ ਵੱਜੋਂ ਉਨ੍ਹਾਂ ਨੂੰ ਸਾਹਿਤਯਾਚਾਰਯ, ਦਰਸ਼ਨਾਚਾਰਯ, ਵਿੱਦਿਆ ਵਾਚਸਪਤੀ, ਨਿਰੁਕਤਾਕਾਰ ਆਦਿ ਉਪਾਧੀਆਂ ਪ੍ਰਾਪਤ ਹੋਈਆਂ। ਆਪਣੀ ਵਿਦਵਤਾ ਕਰ ਕੇ ਉਹ ਪੰਡਤ ਕਰਤਾਰ ਸਿੰਘ ਦਾਖਾ ਵਜੋਂ ਪ੍ਰਸਿੱਧ ਹੋਏ ਹਨ। ਉਨ੍ਹਾਂ ਦੇ ਗੁਣਾਂ ਅਤੇ ਵਿਸ਼ੇਸ਼ਤਾਵਾਂ ਨੂੰ ਸਾਹਮਣੇ ਰੱਖ ਕੇ ਵਿਦਵਾਨ ਉਨ੍ਹਾਂ ਨੂੰ ਰਿਸ਼ੀ-ਵਿਦਵਾਨ, ਪਿਰਤ-ਪਾਊ ਹੀਰਾ, ਪੰਡਤਾਈ ਅਤੇ ਜੱਟਤਾਈ ਦਾ ਸੰਗਮ, ਭੇੜੂ ਪੰਡਤ ਆਦਿ ਵਿਸ਼ੇਸ਼ਣਾਂ ਨਾਲ ਸੰਬੋਧਨ ਕਰਦੇ ਹਨ।[1] ਸ. ਸ਼ਮਸ਼ੇਰ ਸਿੰਘ ਅਸ਼ੋਕ ਉਨ੍ਹਾਂ ਨੂੰ ਪੜ੍ਹੇ ਤੇ ਗੁੜ੍ਹੇ ਹੋਏ ਵਿਦਵਾਨ ਮੰਨਦੇ ਹੋਏ ਕਹਿੰਦੇ ਹਨ, "ਪੰਡਤ ਕਰਤਾਰ ਸਿੰਘ ਜੀ ਦਾਖਾ ਆਪਣੀ ਕਿਸਮ ਦੇ ਪਹਿਲੇ ਤੇ ਆਖ਼ਰੀ ਵਿਦਵਾਨ ਹਨ ਜਿਨ੍ਹਾਂ ਨੇ ਪੰਜਾਬੀ ਵਿਚ ਦਰਸ਼ਨ, ਸਾਹਿਤ, ਪਿੰਗਲ, ਅਲੰਕਾਰ, ਵੈਦਿਕ ਵਾਙਮਯ ਤੇ ਗੁਰਬਾਣੀ ਬਾਰੇ ਬੜੀ ਗਹਿਰੀ ਖੋਜ ਪ੍ਰਕਾਸ਼ਿਤ ਕਰਨ ਦੇ ਯਤਨ ਕੀਤੇ ਹਨ। ਸੰਸਕ੍ਰਿਤ ਦੇ ਉੱਚ ਪਾਏ ਦੇ ਵਿਦਵਾਨ ਹਨ। ਪੰਜਾਬ ਦੇ ਜੰਮਪਲ ਹੋਣ ਕਰ ਕੇ ਆਪ ਦਾ ਦਿਲੀ ਸਨੇਹ ਪੰਜਾਬੀ ਬੋਲੀ ਨਾਲ ਹੈ ਤੇ ਪੰਜਾਬੀ ਵਿਚ ਆਪ ਨੇ ਤਿੰਨ ਦਰਜਨ ਤੋਂ ਵਧੀਕ ਸਦੀਵੀਂ ਕੀਮਤ ਦੀਆਂ ਬਹੁ-ਮੁੱਲੀਆਂ ਪੁਸਤਕਾਂ ਲਿਖੀਆਂ ਹਨ।"[2] ਪੰਡਤ ਜੀ ਦੀ ਬਹੁਪੱਖੀ ਸ਼ਖ਼ਸੀਅਤ ਸੰਬੰਧੀ ਚਾਨਣਾ ਪਾਉਂਦੇ ਹੋਏ ਸ੍ਰੀ ਆਤਮ ਹਮਰਾਹੀ ਕਹਿੰਦੇ ਹਨ, "ਉਹ ਤ੍ਰੈਕਾਲੀ ਸਿੱਖ ਫ਼ਲਸਫ਼ੇ ਦੀ ਸਥਾਪਨਾ ਵਿਚ ਜੁਟਿਆ ਹੋਇਆ ਅਮੋੜ ਤੇ ਸਿਦਕੀ ਸਿੱਖ ਵਿਦਵਾਨ ਸੀ। ਦ੍ਰਿੜ੍ਹਤਾ ਅਤੇ ਤਰਕ ਉਸ ਦੇ ਸ਼ਾਸਤ੍ਰਾਰਥ ਦਾ ਮੀਰੀ ਗੁਣ ਸੀ। ਸਾਡੀ ਜਾਚੇ ਉਸ ਵਰਗਾ ਸਿੱਖ-ਸ਼ਾਸਤ੍ਰਾਰਥੀ ਸਿੱਖ ਇਤਿਹਾਸ ਨੇ ਸ਼ਾਇਦ ਹੀ ਕੋਈ ਦੂਜਾ ਪੈਦਾ ਕੀਤਾ ਹੋਵੇ। ਉਸ ਵਿਚ ਸਿੱਖ ਸਮਾਜ ਦੀ ਭਾਈ-ਸੰਪ੍ਰਦਾ ਦਾ ਗਿਆਨ, ਨਿਰਮਲ ਸੰਪ੍ਰਦਾ ਦੀ ਪੰਡਤਾਊ ਪ੍ਰਤਿਭਾ ਅਤੇ ਗ੍ਰਿਹਸਤੀ ਹੁੰਦਿਆਂ ਹੋਇਆਂ ਸੰਨਿਆਸੀਆਂ ਵਰਗੀ ਮਹਾਂ-ਮੰਡਲੇਸ਼ਵਰਤਾ ਇੱਕੋ ਸਮੇਂ ਵਿਦਮਾਨ ਸਨ।"[3]

ਪੰਡਤ ਕਰਤਾਰ ਸਿੰਘ ਦਾਖਾ ਨੇ ਧਾਰਮਿਕ ਅਤੇ ਭਾਸ਼ਾਈ ਸਾਹਿਤ ਦੀ ਰਚਨਾ ਵਿਚ ਵਿਸ਼ੇਸ਼ ਰੁਚੀ ਦਿਖਾਈ। ਉਹ ਸਾਹਿਤ ਨੂੰ ਸਹੀ ਅਤੇ ਨਿਰਪੱਖ ਤੌਰ 'ਤੇ ਪੇਸ਼

*ਸਿੱਖ ਵਿਸ਼ਵਕੋਸ਼ ਵਿਭਾਗ ਪੰਜਾਬੀ ਯੂਨੀਵਰਸਿਟੀ, ਪਟਿਆਲਾ

ਕਰਨ ਦੇ ਹੱਕ ਵਿਚ ਸਨ। ਉਹ ਕਿਸੇ ਦੀ ਲੋੜੋਂ ਵੱਧ ਪ੍ਰਸੰਸਾ ਜਾਂ ਪ੍ਰਸੰਸਾ ਦੇ ਪੂਰਨ ਅਭਾਵ ਦੋਵਾਂ ਨੂੰ ਸਹੀ ਨਹੀਂ ਸਨ ਮੰਨਦੇ। ਉਹ ਸਹੀ ਰਾਏ ਦੇ ਕੇ ਸਹੀ ਜਾਣਕਾਰੀ ਪ੍ਰਦਾਨ ਕਰਨ ਦੇ ਹੱਕ ਵਿਚ ਸਨ। ਉਹ ਵਿਅਕਤੀ ਵਿਸ਼ੇਸ਼ ਨੂੰ ਸਾਹਮਣੇ ਰੱਖ ਕੇ ਕਿਸੇ ਵੀ ਤੱਥ ਨੂੰ ਪੇਸ਼ ਕਰਨ ਦੇ ਮੁਦੱਈ ਨਹੀਂ ਸਨ ਕਿਉਂਕਿ ਅਜਿਹਾ ਕਰਨ ਨਾਲ ਦੋਸਤਾਂ ਦੇ ਔਗੁਣਾਂ ਅਤੇ ਵਿਰੋਧੀ ਦੇ ਗੁਣਾਂ ਨੂੰ ਨਜ਼ਰ-ਅੰਦਾਜ਼ ਕਰਨ ਦਾ ਖ਼ਤਰਾ ਬਣਿਆ ਰਹਿੰਦਾ ਹੈ। ਉਨ੍ਹਾਂ ਨੇ ਜਦੋਂ ਭਾਈ ਰਣਧੀਰ ਸਿੰਘ ਜੀ ਦੁਆਰਾ ਰਚਿਤ ਗੁਰਬਾਣੀ ਦੀਆਂ ਲਗਾਂਮਾਤ੍ਰਾਂ ਦੀ ਵਿਲੱਖਣਤਾ ਵਿਸ਼ੇ 'ਤੇ ਰਚੀ ਇਕ ਪੁਸਤਕ ਦੀ ਸਮੀਖਿਆ ਲਿਖੀ ਤਾਂ ਨਾਲ ਹੀ ਸਾਹਿਤ ਦੀ ਖੋਜ ਵਿਚ ਨਿਰਪੱਖ ਦ੍ਰਿਸ਼ਟੀ ਧਾਰਨ ਕਰਨ ਪ੍ਰਤੀ ਚੇਤਨ ਕਰਦੇ ਹੋਏ ਲਿਖ ਦਿੱਤਾ ਕਿ "ਆਲੋਚਨਾ ਜਾਂ ਸਮਾਲੋਚਨਾ ਓਸ ਨੂੰ ਆਖਿਆ ਜਾਂਦਾ ਹੈ, ਜਿਸ ਵਿਚ ਲੇਖਕ ਦੇ ਹਿਰਦੇ ਨੂੰ ਸਾਰ ਗ੍ਰਾਹੀ ਦ੍ਰਿਸ਼ਟੀ ਨਾਲ ਓਸਦੀ ਲਿਖਤ ਦੇ ਗੁਣ-ਅਉਗਣ ਦਿਖਾ ਕੇ ਸਪੱਸ਼ਟ ਕਰ ਦਿੱਤਾ ਜਾਵੇ। ਕਿਸੇ ਦੇ ਗੁਣ ਨੂੰ ਅਉਗਣ ਬਣਾ ਦੇਣਾ 'ਨਿੰਦਾ' ਹੈ ਅਤੇ ਅਉਗਣ ਨੂੰ ਅੱਖੋਂ ਓਹਲੇ ਕਰ ਕੇ ਨਿਰਾ ਗੁਣਾਂ ਦਾ ਹੀ ਸੰਕੀਰਤਨ ਕਰੀ ਜਾਣਾ 'ਪ੍ਰਸੰਸਾ' ਹੈ, ਜੋ ਨਿੰਦਾ ਦੇ ਤੁੱਲ ਹੀ ਹੈ। ਪਰੰਤੂ ਸਾਰਗ੍ਰਾਹੀ ਦ੍ਰਿਸ਼ਟੀ ਨਾਲ ਕਿਸੇ ਨਿਬੰਧ ਦੀ ਨਿਰੋਲ ਯਥਾਰਥਕਤਾ ਦਾ ਯੁਕਤੀ (ਤਰਕ) ਨਾਲ ਉਪਮਾਦਨ ਕਰਨ ਨੂੰ 'ਸਮੀਖਿਆ' ਆਖਿਆ ਜਾਂਦਾ ਹੈ।"[੪]

ਪੰਡਤ ਕਰਤਾਰ ਸਿੰਘ ਦਾਖਾ ਉਨ੍ਹਾਂ ਪ੍ਰਸਿੱਧ ਵਿਦਵਾਨਾਂ ਵਿਚ ਸ਼ਾਮਲ ਸਨ ਜਿਹੜੇ ਗੁਰਮੁਖੀ ਬੋਲੀ ਅਤੇ ਗੁਰਬਾਣੀ ਦੀ ਸ਼ੁੱਧ-ਲਿਖਾਈ ਅਤੇ ਸ਼ੁੱਧ-ਉਚਾਰਨ 'ਤੇ ਜ਼ੋਰ ਦਿੰਦੇ ਸਨ। ਉਹ ਇਸ ਗੱਲ 'ਤੇ ਜ਼ੋਰ ਦਿੰਦੇ ਸਨ ਕਿ ਔਖੇ ਵਿਸ਼ੇ ਵਿਦਵਾਨ ਬਣ ਕੇ ਨਹੀਂ ਬਲਕਿ ਜਗਿਆਸੂ ਜਾਂ ਵਿਦਿਆਰਥੀ ਬਣ ਕੇ ਸਮਝੇ ਜਾ ਸਕਦੇ ਹਨ। ਉਹ ਜਾਣਦੇ ਸਨ ਕਿ ਵਿਆਕਰਣ ਇਕ ਔਖਾ ਵਿਸ਼ਾ ਹੈ ਜਿਹੜਾ ਕਿ ਅਲਪ ਸੋਝੀ ਰੱਖਣ ਵਾਲਿਆਂ ਜਾਂ ਸੋਝੀ ਹੁੰਦੇ ਹੋਏ ਵੀ ਤੱਥ ਦੀ ਗਹਿਰਾਈ ਤਕ ਨਾ ਜਾ ਸਕਣ ਵਾਲਿਆਂ ਦੀ ਸਮਝ ਵਿਚ ਨਹੀਂ ਆ ਸਕਦਾ। ਆਮ ਲੋਕ ਵਿਆਕਰਣ ਨੂੰ ਵਿਦਵਾਨਾਂ ਤਕ ਹੀ ਸੀਮਿਤ ਕਰ ਦਿੰਦੇ ਹਨ ਕਿਉਂਕਿ ਉਨ੍ਹਾਂ ਦੀ ਰੁਚੀ ਸ਼ਬਦ ਦੇ ਅਰਥ ਦੀ ਗਹਿਰਾਈ ਤਕ ਜਾਣ ਦੀ ਬਜਾਇ ਸ਼ਬਦ ਦੀ ਭਾਵਨਾ ਨਾਲ ਜੁੜਨ ਦੀ ਹੁੰਦੀ ਹੈ। ਉਚਾਰਨ ਨੂੰ ਉਹ ਕੋਈ ਸਮੱਸਿਆ ਨਹੀਂ ਮੰਨਦੇ ਕਿਉਂਕਿ ਸ਼ਰਧਾ ਮਨ 'ਤੇ ਭਾਰੂ ਹੁੰਦੀ ਹੈ। ਪੰਡਤ ਜੀ ਇਹ ਸਮਝਦੇ ਸਨ ਕਿ ਜੇਕਰ ਸ਼ਬਦ ਦਾ ਸਹੀ ਅਰਥ ਸਮਝ ਆ ਜਾਵੇ ਤਾਂ ਇਸ ਨਾਲ ਜਿੱਥੇ ਸ਼ਬਦ ਨਾਲ ਜੁੜਨ ਵਾਲੀ ਭਾਵਨਾ ਹੋਰ ਵਧੇਰੇ ਮਜ਼ਬੂਤ ਹੁੰਦੀ ਹੈ ਉੱਥੇ ਅਰਥ-ਉਕਾਈ, ਅੰਨੀ ਸ਼ਰਧਾ ਅਤੇ ਅੰਧ ਵਿਸ਼ਵਾਸ ਤੋਂ ਬਚਿਆ ਜਾ ਸਕਦਾ ਹੈ। ਗੁਰਬਾਣੀ ਨੂੰ ਸਮਝਾਉਣ ਲਈ ਉਨ੍ਹਾਂ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ਿਰੋਮਣੀ ਵਿਆਕਰਣ' ਸਿਰਲੇਖ ਅਧੀਨ ਇਕ ਪੁਸਤਕ ਦੀ ਰਚਨਾ ਕੀਤੀ ਜਿਸ ਰਾਹੀਂ

ਵਿਆਕਰਣ ਜਿਹੇ ਔਖੇ ਵਿਸ਼ੇ ਦੀ ਗਹਿਰਾਈ ਵਿਚ ਜਾ ਕੇ ਪੁਣ-ਛਾਣ ਕਰਨ ਅਤੇ ਉਸ ਦਾ ਭਾਵ ਸਹਿਜੇ ਹੀ ਲੋਕਾਂ ਤਕ ਲੈ ਕੇ ਜਾਣ ਦਾ ਉਨ੍ਹਾਂ ਨੇ ਬਹੁਤ ਹੀ ਉੱਘਾ ਯਤਨ ਕੀਤਾ ਹੈ। ਗੁਰਬਾਣੀ ਵਿਆਕਰਣ ਦੇ ਨਾਲ-ਨਾਲ ਉਹ ਪੰਜਾਬੀ ਭਾਸ਼ਾ ਪ੍ਰਤੀ ਬਹੁਤ ਹੀ ਸੁਚੇਤ ਰੂਪ ਵਿਚ ਕਾਰਜ ਕਰ ਰਹੇ ਸਨ। ਉਹ ਸਮਝਦੇ ਸਨ ਕਿ ਪੰਜਾਬੀ ਧਾਰਮਿਕ ਰੂਹ ਵਿਚ ਰੰਗੀ ਹੋਈ ਭਾਸ਼ਾ ਹੈ ਅਤੇ ਨਾਸਤਿਕ ਲੋਕਾਂ ਦੀਆਂ ਰਚਨਾਵਾਂ ਇਸ ਦੀ ਰੂਹ ਲਈ ਘਾਤਕ ਸਿੱਧ ਹੋ ਸਕਦੀਆਂ ਹਨ।[੫] ਉਹ ਪੰਜਾਬੀ ਭਾਸ਼ਾ ਦੇ ਵਿਕਾਸ ਲਈ ਯਤਨਸ਼ੀਲ ਸਨ ਅਤੇ ਇਸ ਨੂੰ ਸੁਤੰਤਰ ਤੌਰ 'ਤੇ ਸਥਾਪਿਤ ਕਰਨ ਵਿਚ ਲੱਗੇ ਹੋਏ ਸਨ। ਪੰਡਤ ਜੀ ਸੰਸਕ੍ਰਿਤ ਦੇ ਵਿਦਵਾਨ ਸਨ। ਉਹ ਸੰਸਕ੍ਰਿਤ ਭਾਸ਼ਾ ਦੀ ਬਹੁਤ ਸੂਖਮ ਸਮਝ ਰੱਖਦੇ ਸਨ। ਸੰਸਕ੍ਰਿਤ ਭਾਸ਼ਾ ਦੀ ਗਹਿਰਾਈ ਤਕ ਜਾ ਕੇ ਅਧਿਐਨ ਨਾ ਕਰਨ ਦੀ ਰੁਚੀ ਵਾਲੇ ਪੰਜਾਬੀ ਨੂੰ ਸੰਸਕ੍ਰਿਤ ਤੋਂ ਪੈਦਾ ਹੋਏ ਪ੍ਰਚਾਰ ਰਹੇ ਸਨ। ਪੰਡਤ ਜੀ ਨੂੰ ਇਹ ਗੱਲ ਪਸੰਦ ਨਹੀਂ ਸੀ ਕਿ ਕੋਈ ਵਿਅਕਤੀ ਪੰਜਾਬੀ ਦੇ ਅਕਸ ਨੂੰ ਧੁੰਦਲਾ ਕਰਨ ਦਾ ਯਤਨ ਕਰੇ। ਉਹ ਕਹਿੰਦੇ ਹਨ "ਪੰਜਾਬੀ ਭਾਸ਼ਾ ਦੀ ਸੱਤਾ ਅਤੇ ਲੱਛਣ ਪਰਾਇਣ ਓਸ ਦੀਆਂ ਕੁਝ ਵਿਸ਼ੇਸ਼ਤਾਈਆਂ ਹਨ, ਜਿਨ੍ਹਾਂ ਕਰਕੇ ਪੰਜਾਬੀ ਕੋਈ ਖਾਸ ਅਤੇ ਸੁਤੰਤਰ ਭਾਸ਼ਾ ਹੈ। ਪਰ ਈਰਖਾਲੂ ਸੰਸਾਰ ਏਸ ਨੂੰ ਭੋਰਾ ਭਰ ਭੀ ਜਾਣੇ ਬਿਨਾਂ 'ਪੰਜਾਬੀ ਕੋਈ ਭਾਸ਼ਾ ਨਹੀਂ, ਪੰਜਾਬੀ ਦੀ ਕੋਈ ਵਿਸ਼ੇਸ਼ਤਾ ਨਹੀਂ, ਪੰਜਾਬੀ ਗੰਵਾਰੀ ਬੋਲੀ ਹੈ', ਅਜੇਹੀਆਂ ਮਿਥਿਆ ਧਾਰਨਾਂ ਬਣਾ ਕੇ ਬੇ-ਬੁਨਿਆਦ ਰਟ ਲਗਾਈ ਜਾ ਰਿਹਾ ਹੈ। ਜਿਸ ਨੂੰ ਸੁਣ ਕੇ ਇਨ੍ਹਾਂ ਦੀ ਬੇਸਮਝੀ ਅਤੇ ਮਿਥਿਆ ਪੰਡਤਾਈ ਉਤੇ ਹਾਸਾ ਭੀ ਆਉਂਦਾ ਹੈ ਅਤੇ ਭੁੱਲੜਪਣੇ ਤੇ ਸ਼ੋਕ ਭੀ ਆਉਂਦਾ ਹੈ। ਅਸੀਂ ਪ੍ਰਾਕ੍ਰਿਤ ਲੇਖਾਂ ਦੀ ਲੜੀ ਵਿਚ ਸੰਖੇਪ ਕਰਕੇ ਇਹ ਦੱਸਣਾ, ਕਿੰਤੂ ਸਿੱਧ ਕਰਨਾ ਚਾਹੁੰਦੇ ਹਾਂ ਕਿ ਪੰਜਾਬੀ ਭਾਸ਼ਾ ਸੰਸਕ੍ਰਿਤ ਜੈਸੀ ਮਾਂਜੀ ਹੋਈ ਅਤੇ ਦੇਵ ਭਾਸ਼ਾ ਦੀ ਨਾਨੀ, ਸਗੋਂ ਸੁਭਾਵਿਕ ਅਤੇ ਮਾਨਵੀ ਪ੍ਰਕ੍ਰਿਤੀ ਦੇ ਨਾਲ ਹੀ ਪੁੰਗਰੀ ਹੋਈ ਅਤੇ ਅੱਜ-ਕੱਲ੍ਹ ਦੀਆਂ ਸਭ ਭਾਸ਼ਾਵਾਂ ਨਾਲੋਂ ਪਹਿਲੀ ਜਾਂ ਉਨ੍ਹਾਂ ਦੀ ਜਨਨੀ ਬਲਕਿ ਈਸ਼ਰੀ ਬੋਲੀ ਹੈ।"[੬]

ਪੰਜਾਬੀ ਭਾਸ਼ਾ ਨੂੰ ਮਾਂਜਣ ਤੇ ਸਵਾਰਨ ਵਿਚ ਇਸ ਦੀਆਂ ਦੋ ਵਿਧੀਆਂ, ਕਵਿਤਾ ਅਤੇ ਵਾਰਤਕ, ਬਹੁਤ ਹੀ ਮਹੱਤਵਪੂਰਨ ਹਨ। ਆਮ ਤੌਰ 'ਤੇ ਇਹ ਕਿਹਾ ਜਾਂਦਾ ਹੈ ਕਿ ਵਾਰਤਕ ਕਾਵਿਤਾ ਨਾਲੋਂ ਵਧੇਰੇ ਸੁਖਾਲੀ ਹੁੰਦੀ ਹੈ। ਕਵਿਤਾ ਵਿਚ ਚਿੰਨ੍ਹਾਂ ਅਤੇ ਸੰਕੇਤਾਂ ਦੀ ਵਰਤੋਂ ਹੁੰਦੀ ਹੈ ਜਿਨ੍ਹਾਂ ਨੂੰ ਸਮਝਣਾ ਹਰ ਇਕ ਮਨੁੱਖ ਦੇ ਵੱਸ ਦੀ ਗੱਲ ਨਹੀਂ ਹੁੰਦੀ। ਇਸ ਦੇ ਵਿਪਰੀਤ ਵਾਰਤਕ ਰਾਹੀਂ ਕਥਾ ਅਤੇ ਸਿਧਾਂਤ ਨੂੰ ਸਮਝਣਾ ਸੌਖਾ ਸਮਝਿਆ ਜਾਂਦਾ ਹੈ। ਪੰਡਤ ਕਰਤਾਰ ਸਿੰਘ ਦਾਖਾ ਕਵਿਤਾ ਦੇ ਗੁਣਾਂ ਅਤੇ ਵਿਸ਼ੇਸ਼ਤਾ 'ਤੇ ਚਾਨਣਾ ਪਾਉਂਦੇ ਹੋਏ ਦੱਸਦੇ ਹਨ - ਥੋੜ੍ਹੇ

ਪਦਾਂ ਵਿਚ ਬਹੁਤਾ ਤਾਤਪ੍ਰਜ ਆ ਜਾਣਾ, ਸੁਆਦਲੀ ਹੋਣ ਕਰਕੇ ਉਸ ਵਿਚ ਸੁਣਨ ਵਾਲੇ ਦੀ ਪ੍ਰਵਿਰਤੀ ਛੇਤੀ ਹੋਣੀ, ਰਾਗਾਂ ਵਿਚ ਗਾਇਆ ਜਾਣਾ, ਜ਼ਬਾਨੀ ਕੰਠ ਕਰਨ ਲਈ ਸੌਖ ਹੋਣਾ।[੭] ਕਵਿਤਾ ਅਤੇ ਵਾਰਤਕ ਦੋਵੇਂ ਹੀ ਕਿਸੇ ਵਿਸ਼ੇ ਨੂੰ ਸਮਝਣ ਵਿਚ ਮਹੱਤਵਪੂਰਨ ਭੂਮਿਕਾ ਨਿਭਾਉਂਦੇ ਹਨ। ਵਾਰਤਕ ਜਿੱਥੇ ਸਰਲ ਰੂਪ ਵਿਚ ਇਹ ਕਾਰਜ ਕਰ ਸਕਦੀ ਹੈ, ਉੱਥੇ ਕਵਿਤਾ ਸਿੱਧੇ ਤੌਰ 'ਤੇ ਮਨ 'ਤੇ ਪ੍ਰਭਾਵ ਪਾਉਣ ਦਾ ਕਾਰਜ ਕਰਦੀ ਹੈ। ਹਰ ਲੇਖਕ ਆਪਣੀ ਲੇਖਣੀ ਦਾ ਮਾਹਿਰ ਵਿਦਵਾਨ ਹੁੰਦਾ ਹੈ। ਉਸ ਦਾ ਯਤਨ ਆਪਣੀ ਗੱਲ ਨੂੰ ਪਾਠਕਾਂ ਤਕ ਲਿਜਾਣਾ ਹੁੰਦਾ ਹੈ। ਪਾਠਕ ਆਪਣੀ ਰੁਚੀ ਅਨੁਸਾਰ ਵਿਸ਼ੇ ਦੀ ਚੋਣ ਕਰ ਕੇ ਉਸ ਨੂੰ ਸਮਝਣ ਦਾ ਯਤਨ ਕਰਦਾ ਹੈ। ਜਿੰਨੀ ਕੁ ਕਿਸੇ ਨੂੰ ਸੋਝੀ ਹੁੰਦੀ ਹੈ, ਉਨੀ ਕੁ ਗੱਲ ਉਹ ਸਮਝ ਸਕਦਾ ਹੈ। ਆਪਣੀ ਸੋਝੀ ਅਨੁਸਾਰ ਜਦੋਂ ਕੋਈ ਵਿਅਕਤੀ ਕਿਸੇ ਤੱਥ ਨੂੰ ਵਿਸ਼ੇ ਤੋਂ ਨਿਖੇੜ ਕੇ ਪੇਸ਼ ਕਰ ਦਿੰਦਾ ਹੈ ਤਾਂ ਸਮੱਸਿਆ ਖੜੀ ਕਰ ਦਿੰਦਾ ਹੈ। ਕਿਸੇ ਵੀ ਤੱਥ ਨੂੰ ਪੂਰੀ ਤਰ੍ਹਾਂ ਸਮਝਣ ਲਈ ਉਸ ਵਿਸ਼ੇ ਦਾ ਗਿਆਨ ਸਮੁੱਚੇ ਤੌਰ 'ਤੇ ਹੋਣਾ ਜ਼ਰੂਰੀ ਹੈ। ਪੰਡਤ ਕਰਤਾਰ ਸਿੰਘ ਦਾਖਾ ਦੀ ਇਹ ਵਿਸ਼ੇਸ਼ਤਾ ਸੀ ਕਿ ਉਹ ਕਿਸੇ ਵੀ ਤੱਥ ਦੀ ਗਹਿਰਾਈ ਵਿਚ ਜਾਣ ਨੂੰ ਪਹਿਲ ਦਿੰਦੇ ਸਨ। ਉਹ ਸਮਝਦੇ ਸਨ ਕਿ ਜਦੋਂ ਤਕ ਕਿਸੇ ਤੱਥ ਦੀ ਆਦਿ ਤੋਂ ਅੰਤ ਤਕ ਪੂਰੀ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ ਉਦੋਂ ਤਕ ਕੋਈ ਵੀ ਨਿਰਣਾ ਨਹੀਂ ਲਿਆ ਜਾ ਸਕਦਾ। ਇਸ ਦੇ ਦੋ ਫਾਇਦੇ ਹੁੰਦੇ ਹਨ। ਇਕ ਤਾਂ ਦੱਸੇ ਜਾਣ ਵਾਲੇ ਤੱਥਾਂ ਦਾ ਪੂਰਾ ਇਤਿਹਾਸ ਪਤਾ ਲੱਗ ਜਾਂਦਾ ਹੈ ਅਤੇ ਦੂਜਾ ਇਹ ਕਿ ਰੁੱਖਾ ਵਿਸ਼ਾ ਵੀ ਰੌਚਿਕ ਬਣ ਜਾਂਦਾ ਹੈ। ਏਸੇ ਕਰਕੇ ਜਦੋਂ ਪੰਡਤ ਜੀ ਪਿੰਗਲ ਬਾਰੇ ਲਿਖਦੇ ਹਨ ਤਾਂ ਕੇਵਲ ਪਿੰਗਲ ਬਾਰੇ ਹੀ ਜਾਣਕਾਰੀ ਨਹੀਂ ਦਿੰਦੇ ਬਲਕਿ ਪਿੰਗਲ ਦੇ ਅਰੰਭ ਬਾਰੇ ਵੀ ਦੱਸਦੇ ਹਨ ਕਿ "ਪਿੰਗਲ ਦੇ ਸਭ ਤੋਂ ਪਹਿਲੇ ਕਰਤਾ ਮਹਾਂਰਿਸ਼ੀ ਪਿੰਗਲਾਚਾਰਯ ਕਹੇ ਜਾਂਦੇ ਹਨ ਜਿਨ੍ਹਾਂ ਦਾ ਬਣਾਇਆ ਹੋਇਆ ਸੰਸਕ੍ਰਿਤ ਬੋਲੀ ਵਿਚ ਛੰਦ ਸ਼ਾਸਤ੍ਰ ਹੈ। ਉਨ੍ਹਾਂ ਦੇ ਨਾਉਂ 'ਤੇ ਏਸ ਸ਼ਾਸਤ੍ਰ ਦਾ ਨਾਉਂ ਭੀ ਪਿੰਗਲ ਪੈ ਗਿਆ।[੮] ਏਸੇ ਤਰ੍ਹਾਂ ਅਲੰਕਾਰਾਂ ਬਾਰੇ ਸਮਝਾਉਂਦੇ ਹੋਏ ਉਹ ਸੌਖੀ ਭਾਸ਼ਾ ਅਤੇ ਰੋਜ਼ਾਨਾ ਦੀ ਸਦਾਚਾਰਿਕ ਜੀਵਨਜਾਚ ਦਾ ਹਵਾਲਾ ਦਿੰਦੇ ਹੋਏ ਕਹਿੰਦੇ ਹਨ, "ਜਿਸ ਤਰ੍ਹਾਂ ਸੁੰਦਰ ਰੂਪ ਤੇ ਜੋਬਨ ਵਾਲੀ ਮਗਰ ਗਹਿਣੇ ਬਸਤਰਾਂ ਤੋਂ ਰਹਿਤ ਇਸਤ੍ਰੀ ਦੇ ਸਰੂਪ ਵਿਚ ਕੋਈ ਦੋਸ਼ ਨਹੀਂ ਹੁੰਦਾ ਉਸੇ ਤਰ੍ਹਾਂ ਭੂਸ਼ਣ (ਅਲੰਕਾਰਾਂ) ਤੋਂ ਬਿਨਾਂ 'ਕਾਵਯ' ਭੀ ਭਾਵੇਂ ਦੋਸ਼ ਵਾਲੀ ਨਹੀਂ ਹੋ ਸਕਦੀ। ਪ੍ਰੰਤੂ ਦੋਸ਼ ਵਾਲੀ ਨਾ ਹੋਣਾ ਕੋਈ ਵਡਿਆਈ ਨਹੀਂ ਬਲਕਿ ਬੇਸੱਜ ਅਤੇ ਨੰਗੀ ਹੋਣ ਕਰਕੇ ਆਦਰਯੋਗ ਨਹੀਂ ਹੁੰਦੀ। ਸੋ ਕਾਵਯ ਰੂਪੀ ਇਸਤ੍ਰੀ ਦਾ ਨੰਗੇਜ ਢੱਕ ਕੇ ਉਹਦੀ ਸੋਭਾ ਬਣਾਉਣ ਵਾਲੇ ਅਲੰਕਾਰ ਹੀ ਹਨ।"[੯]

ਪੰਜਾਬੀ ਸਾਹਿਤ ਦੇ ਨਾਲ-ਨਾਲ ਉਨ੍ਹਾਂ ਦੀ ਗੁਰਮਤਿ ਸਾਹਿਤ ਵਿਚ ਵਿਸ਼ੇਸ਼ ਰੁਚੀ ਸੀ। ਦਸ ਦੋਹਿਰੇ ਅਤੇ ਵੀਹ ਸਵੱਈਏ, ਗੁਰੂ ਕਾਵਯ ਦਰਸ਼ਨ, ਅਲੰਕਾਰਂ ਨਿਰਣਯ, ਗੁਰੂ ਪਦਾਰਥ ਨਿਰਣੈ, ਖੜਗ ਖ਼ਾਲਸਾ, ਸ੍ਰੀ ਜਪੁ-ਨਿਸਾਣ (ਕਾਮਧੇਨੁ ਵਿਆਖਿਆ ਸਹਿਤ), ਓਮ ਓਅੰ, ਓਅੰਕਾਰ ਤੇ ਓਨਮ ਦਾ ਨਿਰਣਾ, ਸਿੱਖ ਧਰਮ ਅਤੇ ਬੁੱਧ ਧਰਮ, ਰਾਗਮਾਲਾ ਵਿਵਾਦ ਸਬੰਧੀ ਆਦਿ ਅਜਿਹੀਆਂ ਪੁਸਤਕਾਂ ਅਤੇ ਟ੍ਰੈਕਟ ਹਨ ਜਿਹੜੇ ਉਨ੍ਹਾਂ ਦੀ ਗੁਰਬਾਣੀ ਪ੍ਰਤੀ ਰੁਚੀ ਦਾ ਪ੍ਰਗਟਾਵਾ ਕਰਦੇ ਹਨ। ਪੰਡਤ ਕਰਤਾਰ ਸਿੰਘ ਦਾਖਾ ਨੇ ਆਪਣਾ ਸਾਰਾ ਸਾਹਿਤ ਗੁਰੂ-ਪ੍ਰਾਇਣ ਹੋ ਕੇ ਰਚਿਆ ਹੈ। ਗੁਰੂ ਸਾਹਿਬਾਨ ਦੀ ਸ਼ਖ਼ਸੀਅਤ ਅਤੇ ਸਿਧਾਂਤ ਨੂੰ ਉਜਾਗਰ ਕਰ ਕੇ ਆਮ ਲੋਕਾਂ ਅਤੇ ਵਿਦਵਾਨਾਂ ਦੇ ਸਨਮੁਖ ਪੇਸ਼ ਕਰਨਾ ਉਨ੍ਹਾਂ ਦੇ ਜੀਵਨ ਦਾ ਅੰਗ ਬਣ ਗਿਆ ਸੀ। ਉਨ੍ਹਾਂ ਨੇ ਵਾਰਤਕ ਰਾਹੀਂ ਜਿੱਥੇ ਗੁਰੂ ਸਾਹਿਬਾਨ ਦੇ ਸਿਧਾਂਤਾਂ ਅਤੇ ਜੀਵਨ ਘਟਨਾਵਾਂ ਦਾ ਵਰਣਨ ਕੀਤਾ ਹੈ ਉੱਥੇ ਆਪਣੀਆਂ ਕਾਵਿ ਰਚਨਾਵਾਂ ਦਾ ਮੰਗਲਾਚਰਨ ਉਹ ਗੁਰੂ ਸਾਹਿਬਾਨ ਦੀ ਉਸਤਤਿ ਨਾਲ ਅਰੰਭ ਕਰਨਾ ਨਹੀਂ ਭੁੱਲਦੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਆਪਣਾ ਇਸ਼ਟ ਮੰਨਦੇ ਹੋਏ ਉਹ ਕਹਿੰਦੇ ਹਨ:

*ਸਤਿਗੁਰ ਨਾਨਕ ਜਗਤ ਗੁਰਿ ਚਰਨ ਕਮਲ ਸਰਣਾਇ।*
*ਅਲੰਕਾਰ ਨਿਰਣਯ ਰਚਾਂ ਕਵਿ ਜਨ ਕਰੇ ਸਹਾਇ। (ਅਲੰਕਾਰ ਨਿਰਣਯ, ਬੰਦ ੧)*

ਸ੍ਰੀ ਹਰਿਮੰਦਰ ਸਾਹਿਬ ਦੀ ਉਸਤਤ ਕਰਦੇ ਹੋਏ ਉਹ ਕਹਿੰਦੇ ਹਨ:

*ਅੰਮ੍ਰਿਤ ਤਾਲ ਹੈ ਚੁਫੇਰੇ ਹਰਿਮੰਦਰ,*
*ਦੇ ਸੋਨੇ ਰੰਗਾ ਰੰਗ ਕਰੇ ਸੁੰਦਰ ਅਕਸ਼ ਨੂੰ।*
*ਸੱਜਦੀ ਪ੍ਰਕਰਮਾ ਹੈ ਸੰਗ ਸੰਗਮਰਮਰ,*
*ਬਿਜਲੀ ਪ੍ਰਕਾਸ਼ ਦੇਵੇ ਆਨੰਦ ਹੁਲਾਸ ਨੂੰ।*
*ਰਾਤ ਦਿਨ ਅੱਠੇ ਜਾਮ (ਪਹਿਰ) ਕੀਰਤੀ ਅਖੰਡ ਸੁਣੇ,*
*'ਵਾਹਿਗੁਰੂ' ਸਤਿ ਸ੍ਰੀ ਅਕਾਲ ਦੇ ਬਿਲਾਸ ਨੂੰ।*
*ਜਾਪੀ ਤਾਪੀ ਪਾਪੀ ਤੇ ਸਰਾਪੀ ਕਵਿ 'ਕੇਹਿਰ' ਸੁ,*
*ਲੱਖਾਂ ਹੀ ਜਗਿਆਸੂ ਪੌਣ ਆਤਮ ਪ੍ਰਕਾਸ਼ ਨੂੰ। (ਅਲੰਕਾਰ ਨਿਰਣਯ, ਬੰਦ ੮੩.)*

ਉਨ੍ਹਾਂ ਦੁਆਰਾ ਰਚਿਤ ਸਾਹਿਤ ਵਿੱਚੋਂ ਗੁਰੂ ਸਾਹਿਬਾਨ ਦੁਆਰਾ ਸਾਹਮਣੇ ਲਿਆਂਦੀ ਗੁਰਮੁਖੀ ਲਿਪੀ ਅਤੇ ਗੁਰਮਤਿ ਸਿਧਾਂਤ ਦੇ ਦਰਸ਼ਨ ਹੁੰਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਜੰਗਾਂ ਅਤੇ ਯੁੱਧਾਂ ਨੂੰ ਉਹ ਜ਼ੁਲਮ ਖ਼ਿਲਾਫ਼ ਸੰਘਰਸ਼ ਦਾ ਨਾਂ ਦਿੰਦੇ ਹਨ। ਉਹ ਕਹਿੰਦੇ ਹਨ ਕਿ ਗੁਰੂ ਜੀ ਦੀ ਕ੍ਰਿਪਾਨ ਕੇਵਲ ਜ਼ੁਲਮ ਦਾ ਨਾਸ਼ ਕਰਨ ਲਈ ਹੈ:

*ਖੜਗ ਨਹੀਂ ਬਿਖ ਬੇਲ ਇਹ ਸ੍ਰੀ ਦਸਮੇਸ਼ ਕ੍ਰਿਪਾਨ।*

*ਪਾਪੀ ਡਿੱਗਣ ਪਰਸਦੇ ਉਠਣ ਨ ਧਰਿ ਔਸਾਨ। (ਅਲੰਕਾਰ ਨਿਰਣਯ, ਬੰਦ ੧)*

ਗੁਰਮਤਿ ਵਿਚਾਰਧਾਰਾ ਪ੍ਰਤੀ ਦ੍ਰਿੜ੍ਹਤਾ ਅਤੇ ਪੰਥਕ ਸੋਚ ਉਨ੍ਹਾਂ ਦੇ ਜੀਵਨ ਦਾ ਅੰਗ ਬਣੀ ਰਹੀ। ਇਸ ਦੀ ਇਕ ਮਿਸਾਲ ਸਿੱਖ ਰਹਿਤ ਮਰਯਾਦਾ ਤਿਆਰ ਕਰਨ ਸਮੇਂ ਦੇਖਣ ਨੂੰ ਮਿਲਦੀ ਹੈ। ਸਿੱਖ ਧਰਮ ਦਾ ਇਹ ਇਕ ਬਹੁਤ ਹੀ ਮਹੱਤਵਪੂਰਨ ਦਸਤਾਵੇਜ਼ ਹੈ ਜਿਹੜਾ ਕਿ ਇਕ ਸਿੱਖ ਦੇ ਅਧਿਆਤਮਿਕ ਜੀਵਨ ਦੀ ਦਿਸ਼ਾ ਨਿਰਧਾਰਿਤ ਕਰਦਾ ਹੈ। ਇਸ ਦਸਤਾਵੇਜ਼ ਨੂੰ ਤਿਆਰ ਕਰਨ ਵਿਚ ਲੱਗਭਗ ੧੩-੧੪ ਸਾਲ (੧੯੩੨-੧੯੪੫) ਦਾ ਸਮਾਂ ਲੱਗਿਆ ਹੈ। ਇਸ ਦਾ ਖਰੜਾ ਤਿਆਰ ਕਰਨ ਲਈ ਪੰਜੀ ਮੈਂਬਰੀ ਸਬ-ਕਮੇਟੀ ਦਾ ਗਠਨ ਕੀਤਾ ਗਿਆ। ਪੰਥ ਦੇ ਪ੍ਰਸਿੱਧ ਵਿਦਵਾਨਾਂ ਨੇ ਬਹੁਤ ਹੀ ਗਹਿਨ ਅਧਿਐਨ ਰਾਹੀਂ ਇਕ ਪੰਥ ਪ੍ਰਵਾਨਿਤ ਖਰੜਾ ਤਿਆਰ ਕੀਤਾ ਸੀ ਜਿਸ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਹੋਰ ਸਿੱਖ ਸੰਸਥਾਵਾਂ ਛਾਪ ਰਹੀਆਂ ਹਨ। ਪੰਥ ਪ੍ਰਵਾਨਿਤ ਸਿੱਖ ਰਹਿਤ ਮਰਯਾਦਾ ਦਾ ਖਰੜਾ ਤਿਆਰ ਕਰਨ ਵਾਲੀ ਸਬ-ਕਮੇਟੀ ਅਤੇ ਇਸ ਸੰਬੰਧੀ ਯੋਗ ਸੁਝਾਅ ਦੇਣ ਵਾਲੇ ਸੱਜਣਾਂ ਦੀ ਸੂਚੀ ਉਸ ਦੇ ਅਰੰਭ ਵਿਚ ਹੀ ਮੌਜੂਦ ਹੈ ਜਿਸ ਤੋਂ ਪੰਡਤ ਕਰਤਾਰ ਸਿੰਘ ਦਾਖਾ ਦੇ ਪੰਥਕ ਕਾਰਜਾਂ ਵਿਚ ਪਾਏ ਯੋਗਦਾਨ ਸੰਬੰਧੀ ਮਹੱਤਵਪੂਰਨ ਜਾਣਕਾਰੀ ਪ੍ਰਾਪਤ ਹੁੰਦੀ ਹੈ।

ਜਦੋਂ ਕਿਸੇ ਧਰਮ ਦੇ ਸ਼ਰਧਾਲੂ ਧਰਮ ਦੇ ਅਸੂਲਾਂ ਤੋਂ ਅਵੇਸਲੇ ਹੋ ਜਾਂਦੇ ਹਨ ਤਾਂ ਉਨ੍ਹਾਂ ਵਿਚ ਧਾਰਮਿਕ ਕਦਰਾਂ-ਕੀਮਤਾਂ ਦਾ ਨਿਘਾਰ ਸਪੱਸ਼ਟ ਦੇਖਣ ਨੂੰ ਮਿਲਦਾ ਹੈ। ਅਜਿਹੀ ਸਥਿਤੀ ਵਿਚ ਲਾਹਾ ਉਨ੍ਹਾਂ ਧਾਰਮਿਕ ਸੰਸਥਾਵਾਂ ਅਤੇ ਜਥੇਬੰਦੀਆਂ ਨੂੰ ਹੋ ਜਾਂਦਾ ਹੈ ਜਿਹੜੀਆਂ ਪੂਰਨ ਕਰੜਾਈ ਨਾਲ ਆਪਣੇ ਧਰਮ ਦੇ ਅਸੂਲਾਂ ਦੇ ਪ੍ਰਚਾਰ ਅਤੇ ਪ੍ਰਸਾਰ ਵਿਚ ਲੱਗੀਆਂ ਹੁੰਦੀਆਂ ਹਨ। ਜਦੋਂ ਪ੍ਰਵਰਤਿਤ ਹੋ ਰਹੇ ਸ਼ਰਧਾਲੂਆਂ ਦੇ ਆਗੂ ਜਾਗਦੇ ਹਨ ਤਾਂ ਕਈ ਵਾਰੀ ਹਿੰਸਕ ਘਟਨਾਵਾਂ ਵੀ ਜਨਮ ਲੈ ਲੈਂਦੀਆਂ ਹਨ ਜਿਵੇਂ ਕਿ ਪਿਛਲੇ ਕੁਝ ਸਮੇਂ ਦੌਰਾਨ ਭਾਰਤ ਦੇ ਵਿਭਿੰਨ ਪ੍ਰਾਂਤਾਂ ਵਿਚ ਈਸਾਈ ਮਿਸ਼ਨਰੀਆਂ ਦੇ ਖ਼ਿਲਾਫ਼ ਸਾਹਮਣੇ ਆਈਆਂ ਹਨ। ਇਸ ਦੀ ਇਕ ਮਿਸਾਲ ਉੜੀਸਾ ਪ੍ਰਾਂਤ ਦੇ ਕਿਉਂਝਰ ਜ਼ਿਲੇ ਵਿਚ ਪੈਂਦੇ ਇਕ ਪਿੰਡ ਮਨੋਹਰਪੁਰ ਦੀ ਹੈ ਜਿੱਥੇ ਜਨਵਰੀ ੨੩, ੧੯੯੯ ਨੂੰ ਇਕ ਈਸਾਈ ਮਿਸ਼ਨਰੀ ਗ੍ਰਾਹਮ ਸਟੇਨਜ਼ ਅਤੇ ਉਸ ਦੇ ਦੋ ਪੁੱਤਰਾਂ, ਤਿਮੋਥੀ ਅਤੇ ਫਿਲਿਪ, ਨੂੰ ਇਕ ਭੜਕੀ ਹੋਈ ਭੀੜ ਨੇ ਇਹ ਇਲਜ਼ਾਮ ਲਾਉਂਦੇ ਹੋਏ ਜੀਊਂਦੇ ਜਲਾ ਦਿੱਤਾ ਸੀ ਕਿ ਉਹ ਆਦਿ-ਵਾਸੀ ਕਬੀਲਿਆਂ ਵਿਚ ਈਸਾਈ ਧਰਮ ਦਾ ਪ੍ਰਚਾਰ ਕਰ ਕੇ ਉਨ੍ਹਾਂ ਨੂੰ ਆਪਣੇ ਧਰਮ ਵਿਚ ਪ੍ਰਵਰਤਿਤ ਕਰ ਰਹੇ ਹਨ। ਸਿੱਖਾਂ ਨੇ ਕਦੇ ਵੀ ਆਪਣੇ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਹਿੰਸਕ ਕਾਰਵਾਈਆਂ ਕਰਨ 'ਤੇ

ਜ਼ੋਰ ਨਹੀਂ ਦਿੱਤਾ। ਸਿੱਖਾਂ ਨੂੰ ਜਦੋਂ ਕਦੇ ਅਜਿਹੀ ਸਥਿਤੀ ਦਾ ਸਾਹਮਣਾ ਕਰਨਾ ਪਿਆ ਤਾਂ ਉਨ੍ਹਾਂ ਨੇ ਗੁਰੂ ਸਾਹਿਬਾਨ ਦੁਆਰਾ ਦਰਸਾਏ ਸੰਵਾਦ ਦੇ ਮਾਰਗ ਦਾ ਪੱਲਾ ਫੜ੍ਹਨ ਦਾ ਯਤਨ ਕੀਤਾ ਹੈ। ਇਸ ਸੰਬੰਧੀ ਸਭ ਤੋਂ ਮਹੱਤਵਪੂਰਨ ਕਾਰਜ ਉਸ ਸਮੇਂ ਸਾਹਮਣੇ ਆਇਆ ਜਦੋਂ ਚਾਰ ਸਿੱਖ ਬੱਚਿਆਂ ਨੇ ਈਸਾਈ ਧਰਮ ਨੂੰ ਧਾਰਨ ਕਰ ਲਿਆ ਸੀ। ਸਿੱਖ ਆਗੂਆਂ ਅਤੇ ਵਿਦਵਾਨਾਂ ਨੇ ਆਪਣੀ ਕਮਜ਼ੋਰੀ ਨੂੰ ਪਛਾਣਦੇ ਹੋਏ ਸਿੱਖੀ ਦੇ ਪ੍ਰਚਾਰ ਅਤੇ ਪ੍ਰਸਾਰ ਵੱਲ ਆਪਣਾ ਧਿਆਨ ਕੇਂਦਰਿਤ ਕਰ ਦਿੱਤਾ ਸੀ। ਪੰਡਤ ਕਰਤਾਰ ਸਿੰਘ ਦਾਖਾ ਇਸ ਸਮੇਂ ਸਿੱਖੀ ਵਿਚ ਆਈ ਗਿਰਾਵਟ ਦਾ ਵਿਸ਼ਲੇਸ਼ਣ ਕਰਦੇ ਹੋਏ ਦੱਸਦੇ ਹਨ, "ਹੁਣ ਜਦੋਂ ਸਿੱਖਾਂ ਨੇ ਰਾਜਸੀ ਲਹਿਰ ਵੱਲ ਇਕਦਮ ਉੱਲਰ ਪੈਣ ਦੇ ਕਾਰਨ ਉਨ੍ਹਾਂ ਨੇ ਧਰਮ ਪ੍ਰਚਾਰ ਉੱਕਾ ਹੀ ਛੱਡ ਦਿੱਤਾ ਹੈ ਤਾਂ ਮਹਾਸ਼ਯ-ਚੌਕੜੀ ਉਨ੍ਹਾਂ ਨੂੰ ਧਰਮ ਪ੍ਰਚਾਰ ਵੱਲੋਂ ਅਵੇਸਲੇ ਦੇਖ ਕੇ ਥਾਂ-ਥਾਂ ਵੰਗਾਰਦੀ ਅਤੇ ਚਿੜਾਉਂਦੀ ਹੋਈ ਐਵੇਂ ਕੁਸੱਤ ਹੀ ਅਲਾਪੀ ਜਾਂਦੀ ਹੈ ਕਿ ਅਸੀਂ ਸਿੱਖਾਂ ਨੂੰ ਧਾਰਮਿਕ ਅਤੇ ਵਿੱਦਿਅਕ ਪੱਖ ਵਿਚ ਬਿਲਕੁਲ ਨਿਰੁੱਤਰ ਤੇ ਝੂਠੇ ਸਾਬਿਤ ਕਰ ਦਿੱਤਾ ਹੈ।"[੧੦] ਇਹ ਉਹ ਸਮਾਂ ਸੀ ਜਦੋਂ ਸਿੱਖਾਂ ਨੂੰ ਸਿੱਖੀ ਵਿਚ ਪ੍ਰਪੱਕ ਨਾ ਦੇਖ ਕੇ ਦੂਜੇ ਧਰਮਾਂ ਦੇ ਵਿਦਵਾਨ ਸਿੱਖੀ ਦੀ ਗਲਤ ਵਿਆਖਿਆ ਕਰਨ ਲੱਗ ਪਏ ਸਨ। ਇਸ ਨਾਲ ਸਿੱਖਾਂ 'ਤੇ ਬਹੁਤ ਅਸਰ ਪਿਆ। ਇਹ ਸਮਾਂ ਸਿੰਘ ਸਭਾ ਲਹਿਰ ਦੀ ਉਤਪਤੀ ਦਾ ਸਮਾਂ ਸੀ ਜਿਸ ਵਿਚ ਗਿਆਨੀ ਦਿੱਤ ਸਿੰਘ, ਸਰਦਾਰ ਗੁਰਮੁਖ ਸਿੰਘ, ਭਾਈ ਵੀਰ ਸਿੰਘ, ਭਾਈ ਰਣਧੀਰ ਸਿੰਘ, ਪੰਡਤ ਕਰਤਾਰ ਸਿੰਘ ਦਾਖਾ ਆਦਿ ਜਿਹੇ ਕਈ ਵਿਦਵਾਨਾਂ ਨੇ ਉਸ ਸਮੇਂ ਖੜੇ ਕੀਤੇ ਜਾਂਦੇ ਸਵਾਲਾਂ ਦਾ ਜਵਾਬ ਦੇਣਾ ਅਰੰਭ ਕਰ ਦਿੱਤਾ ਸੀ। ਸਿੱਖ ਵਿਦਵਾਨ ਨਿਰੰਤਰ ਵਿਚਾਰ-ਚਰਚਾ ਵਿਚ ਹਿੱਸਾ ਲੈਣ ਲੱਗ ਪਏ ਸਨ ਅਤੇ ਨਾਲ ਹੀ ਸਾਹਿਤ ਰਚਨਾ ਰਾਹੀਂ ਆਪਣੇ ਪੱਖ ਨੂੰ ਆਮ ਲੋਕਾਂ ਤਕ ਪਹੁੰਚਾਉਣ ਦੇ ਕਾਰਜ ਵਿਚ ਲੱਗ ਗਏ ਸਨ। ਸਿੱਖ ਵਿਦਵਾਨਾਂ ਦੀ ਇਸ ਰੁਚੀ ਦਾ ਵਰਣਨ ਕਰਦੇ ਹੋਏ ਸ. ਜਸਵੰਤ ਸਿੰਘ ਸਪਰਾ ਕਹਿੰਦਾ ਹੈ ਕਿ, "ਜਿੱਥੇ ਕਿਤੇ ਅਤੇ ਕਿਸੇ ਵੀ ਲੇਖਕ ਵੱਲੋਂ ਗੁਰਮਤਿ ਸਿਧਾਂਤਾਂ ਦੀ ਵਿਆਖਿਆ ਅਤੇ ਪੇਸ਼ਕਾਰੀ ਧੁੰਦਲੀ, ਅਸੰਤੁਲਿਤ ਅਤੇ ਪੱਖਪਾਤੀ ਦ੍ਰਿਸ਼ਟੀ ਤੋਂ ਕੀਤੀ ਨਜ਼ਰ ਆਉਂਦੀ ਤਾਂ ਸਿੱਖ ਵਿਦਵਾਨਾਂ ਵੱਲੋਂ ਉਸ ਦਾ ਬੜੀ ਹੀ ਤਰਕਸ਼ੀਲ ਅਤੇ ਖੜਕਵੀਂ ਸ਼ੈਲੀ ਵਿਚ ਜਵਾਬ ਦਿੱਤਾ ਜਾਂਦਾ ਸੀ। ਨਿਆਇ ਸ਼ਾਸਤਰ ਦਾ ਵਿਸ਼ੇਸ਼ ਤੌਰ 'ਤੇ ਮਾਹਿਰ ਹੋਣ ਕਾਰਨ ਪੰਡਤ ਕਰਤਾਰ ਸਿੰਘ ਦਾਖਾ ਇਸ ਕਾਰਜ ਲਈ ਵਧੇਰੇ ਸਮਰੱਥ ਸੀ। ਇਸ ਮੰਤਵ ਲਈ ਉਸ ਨੇ ਪੁਸਤਕੀ ਰੂਪ ਵਿਚ ਖੰਡਨ-ਮੰਡਨੀ ਸ਼ੈਲੀ ਰਾਹੀਂ ਗੁਰਮਤਿ ਦੇ ਸ਼ੁੱਧ ਅਸੂਲਾਂ ਨੂੰ ਨਿਖਾਰ ਕੇ ਪ੍ਰਚਾਰਿਆ, ਉੱਥੇ ਉਹ ਦੂਰ-ਦੂਰ ਤਕ ਸ਼ਾਸਤ੍ਰਾਰਥ ਕਰਨ

ਵੀ ਗਿਆ।"[੧੧]

ਪੰਡਤ ਕਰਤਾਰ ਸਿੰਘ ਦਾਖਾ ਜਿੱਥੇ ਦੂਜੇ ਧਰਮ ਦੇ ਵਿਦਵਾਨਾਂ ਨਾਲ ਵਿਚਾਰ ਚਰਚਾ ਕਰ ਕੇ ਗੁਰਮਤਿ ਸਿਧਾਂਤਾਂ ਨੂੰ ਨਿਰੋਲ ਰੂਪ ਵਿਚ ਪੇਸ਼ ਕਰਦੇ ਸਨ, ਉੱਥੇ ਉਹ ਆਪਣੇ ਧਰਮ ਭਰਾਵਾਂ ਵੱਲੋਂ ਕੀਤੀ ਜਾਂਦੀ ਵਿਆਖਿਆਕਾਰੀ ਦੀਆਂ ਊਣਤਾਈਆਂ ਨੂੰ ਉਜਾਗਰ ਕਰ ਕੇ ਉਨ੍ਹਾਂ ਨੂੰ ਸ਼ੁੱਧ ਕਰਨ ਲਈ ਯਤਨਸ਼ੀਲ ਰਹਿੰਦੇ ਸਨ। ਉਨ੍ਹਾਂ ਨੇ ਆਪਣੀ ਇਕ ਪੁਸਤਕ 'ਭਗਉਤੀ ਮੰਡਨ' ਏਸੇ ਦ੍ਰਿਸ਼ਟੀ ਤੋਂ ਲਿਖੀ ਹੈ ਜਿਸ ਵਿਚ ਉਹ ਪੰਚ ਖਾਲਸਾ ਦੀਵਾਨ ਪੰਚ ਖੰਡ ਵੱਲੋਂ ਪ੍ਰਕਾਸ਼ਿਤ ਹੋਈ 'ਭਗਉਤੀ ਪ੍ਰਬੋਧ' ਸਿਰਲੇਖ ਅਧੀਨ ਪੁਸਤਕ ਵਿਚ ਉਠਾਏ ਗਏ ਨੁਕਤਿਆਂ ਦਾ ਵਿਦਵਤਾ ਭਰਪੂਰ ਤਰੀਕੇ ਨਾਲ ਉੱਤਰ ਦਿੰਦੇ ਹਨ। ਇਸ ਜਵਾਬ ਵਿਚ ਉਹ ਕਹਿੰਦੇ ਹਨ ਕਿ ਭਗਉਤੀ ਦਾ ਰੂਪ ਧਾਰ ਕੇ ਲੋਹਾ ਵੀ ਪਵਿੱਤਰ ਹੋ ਜਾਂਦਾ ਹੈ।

ਗੁਰਮਤਿ ਸਾਹਿਤ ਅਤੇ ਸਿਧਾਂਤਾਂ ਪ੍ਰਤੀ ਉਨ੍ਹਾਂ ਦੀ ਦ੍ਰਿੜ੍ਹਤਾ ਦੀਆਂ ਆਪਣੀਆਂ ਰਚਨਾਵਾਂ ਅਤੇ ਉਸ ਸਮੇਂ ਦੇ ਅਖ਼ਬਾਰਾਂ ਅਤੇ ਰਸਾਲਿਆਂ ਵਿੱਚੋਂ ਪ੍ਰਗਟ ਹੁੰਦੀ ਹੈ। ਉਨ੍ਹਾਂ ਨੇ ਆਪ ਵੀ ਗੁਰਮਤਿ ਦੇ ਪ੍ਰਚਾਰ-ਪ੍ਰਸਾਰ ਲਈ ਮਾਸਿਕ 'ਗੁਰੂ ਕਾਸ਼ੀ ਪੱਤਰ' ਕੱਢਿਆ ਅਤੇ 'ਗੁਰਮਤਿ ਪ੍ਰਚਾਰਕ ਮਹਾਂਵਿਦਿਆਲਯ'[੧੨] ਖੋਲ੍ਹਿਆ। ਉਹ ਇਹ ਬਰਦਾਸ਼ਤ ਨਹੀਂ ਸਨ ਕਰਦੇ ਕਿ ਗੁਰੂ ਸਾਹਿਬਾਨ ਦੁਆਰਾ ਪ੍ਰਦਾਨ ਕੀਤੇ ਤ੍ਰੈਕਾਲੀ ਫ਼ਲਸਫ਼ੇ ਨੂੰ ਕੋਈ ਵਿਅਕਤੀ, ਭਾਵੇਂ ਉਹ ਕਿਸੇ ਵੀ ਰੁਤਬੇ ਦਾ ਹੋਵੇ, ਨੀਵਾਂ ਦਿਖਾਉਣ ਜਾਂ ਨਕਾਰਾਤਮਿਕ ਟਿੱਪਣੀ ਕਰਨ ਦਾ ਯਤਨ ਕਰੇ। ਹੈਦਰਾਬਾਦ (ਸਿੰਧ) ਦੇ ਭਗਤ ਸਿੰਘ ਸੇਠ ਦੱਸਦੇ ਹਨ ਕਿ "ਪਿੰਡ ਹਾਲਾਨਵਾਂ ਜ਼ਿਲਾ ਹੈਦਰਾਬਾਦ (ਸਿੰਧ) ਵਿਚ ਕੁਝ ਚਿਰ ਤੋਂ ਸਨਾਤਨੀ ਅਤੇ ਸਾਧ ਬੇਲੇ ਵਾਲੇ ਉਦਾਸੀ ਮਿਲ ਕੇ ਗੁਰਮਤਿ ਦੇ ਵਿਰੁੱਧ ਬਹੁਤ ਸਾਰਾ ਰੌਲਾ ਪਾ ਰਹੇ ਸਨ। ਅਸਾਂ ਯਥਾ ਯੋਗਯ ਸ਼ਾਂਤਮਈ ਤਰੀਕੇ ਨਾਲ ਗੁਰਸਿੱਖੀ ਦਾ ਪਰਚਾਰ ਅਤੇ ਸਨਾਤਨੀਆਂ ਦੇ ਅਯੋਗ ਹਮਲਿਆਂ ਨੂੰ ਰੋਕਣ ਦਾ ਯਤਨ ਕਰ ਰਹੇ ਹਾਂ।...ਏਸ ਪਰਚਾਰ ਦਾ ਅਸਰ ਹਿੰਦੂ ਜਨਤਾ ਤੇ ਬਹੁਤ ਬੁਰਾ ਹੋਯਾ। ਜਿਸ ਕਰਕੇ ਅਸੀਂ ਸਿੱਖ ਮਿਸ਼ਨਰੀ ਕਾਲਜ ਅੰਮਰਤਸਰ (ਸ੍ਰੀ ਅੰਮ੍ਰਿਤਸਰ) ਦੇ ਪਰੋਫੈਸਰ ਪੰਡਤ ਕਰਤਾਰ ਸਿੰਘ ਜੀ ਨੂੰ ਬੁਲਾਯਾ ਜੋ ਕਿ ਸੰਸਕ੍ਰਿਤ ਸਾਹਿਤਯ ਦੇ ਆਚਾਰਯ ਹਨ। ਇਸ ਤੋਂ ੧੬-੧੭ ਮਾਰਚ (੧੯੩੦) ਨੂੰ ਦੋ ਦਿਨ ਪੰਡਤ ਗੁਰੂ ਦੱਤ ਉਪਦੇਸ਼ਕ ਸਨਾਤਨ ਧਰਮ ਸਭਾ ਨਾਲ ਉਨ੍ਹਾਂ ਦੀ ਬਾਕਾਇਦਾ ਬਹਿਸ ਹੋਈ।"[੧੩] ਜਦੋਂ ਗੁਰੂ ਦੱਤ ਪੰਡਤ ਕਰਤਾਰ ਸਿੰਘ ਦਾਖਾ ਦੀ ਵਿਚਾਰ ਦਾ ਕੋਈ ਢੁੱਕਵਾਂ ਜਵਾਬ ਨਾ ਦੇ ਸਕਿਆ ਤਾਂ ਪੰਡਤ ਜੀ ਦੇ "ਪੱਖੀਆਂ ਤੋਂ ਬਿਨਾਂ ਸਭ ਹਿੰਦੂ ਮੁਸਲਮਾਨਾਂ ਨੇ ਆਖਿਆ ਕਿ ਪੰਡਤ ਗੁਰੂ ਦੱਤ ਨੂੰ ਜਵਾਬ ਨਹੀਂ ਆਉਂਦਾ। ਇਸੇ ਲਈ ਬਹਿਸ ਬੰਦ ਕੀਤੀ ਜਾਵੇ। ਇਸ ਤੋਂ

ਬਾਅਦ ਸ੍ਰੀ ਗੁਰੂ ਸਿੰਘ ਸਭਾ ਦੇ ਦਰਬਾਰ ਵਿਚ ਪੰਡਤ ਕਰਤਾਰ ਸਿੰਘ ਦੇ ਹਰ ਰੋਜ਼ ਦੋ ਵਕਤ ਸਨਾਤਨ ਧਰਮ ਦੇ ਖੰਡਨ ਅਤੇ ਗੁਰਮਤਿ ਦੇ ਮੰਡਨ ਵਿਸ਼ਯ 'ਤੇ ਲੈਕਚਰ ਹੁੰਦੇ ਰਹੇ। ਸਾਰੇ ਢੰਡੋਰਾ ਫਿਰਦਾ ਰਿਹਾ ਕਿ ਜਿਸ ਨੂੰ ਗੁਰਮਤਿ ਤੇ ਸ਼ੰਕਾ ਹੋਵੇ ਉਹ ਆਵੇ।"[੧੪] ਇਸੇ ਤਰ੍ਹਾਂ "੨੨ ਜਨਵਰੀ ੧੯੩੦ ਨੂੰ ਪਰਯਾਗ ਰਾਜ ਵਿਖੇ ਕੁੰਭ ਦੇ ਮੌਕੇ ਤੇ 'ਸ੍ਰੀ ਚੰਦ ਉਦੇਸ਼ਕ ਸਭਾ' ਵੱਲੋਂ ਹੋ ਰਹੇ ਸਮਾਗਮ ਵਿਚ 'ਸਨਾਤਨ ਧਰਮ ਸਭਾ' ਦਾ ਉਪਦੇਸ਼ਕ ਸੁਖ ਲਾਲ ਸਿੱਖਾਂ ਦਾ ਵਿਰੋਧ ਕਰ ਰਿਹਾ ਸੀ ਤੇ ਗੁਰੂ ਸਾਹਿਬਾਨ ਨੂੰ ਹਿੰਦੂ ਦੱਸ ਰਿਹਾ ਸੀ। ਪੰਡਤ ਕਰਤਾਰ ਸਿੰਘ ਜੀ ਦਾਖਾ ਨੇ ਉਸ ਦੇ ਦਾਅਵੇ ਨੂੰ ਚੈਲਿੰਜ ਕੀਤਾ ਤੇ ਪ੍ਰਬੰਧਕਾਂ ਨੂੰ ਸ਼ਾਸਤਰਾਰਥ ਲਈ ਵੰਗਾਰਿਆ ਪਰ ਉਹ ਟਾਲ-ਮਟੋਲ ਕਰ ਗਏ। ਪੰਡਤ ਜੀ ਨਾਲ ਕਿਸੇ ਨੂੰ ਬਹਿਸ ਕਰਨ ਦਾ ਹੌਂਸਲਾ ਨਾ ਪਿਆ।"[੧੫]

ਗੁਰਬਾਣੀ ਸਿਧਾਂਤ 'ਤੇ ਪਹਿਰਾ ਦੇਣ ਵਾਲੇ ਪੰਡਤ ਕਰਤਾਰ ਸਿੰਘ ਦਾਖਾ ਜੀ ਦਾ ਸਮੁੱਚਾ ਜੀਵਨ ਗੁਰਮਤਿ ਦੇ ਪਾਂਧੀਆਂ ਲਈ ਪ੍ਰੇਰਨਾ ਸਰੋਤ ਹੈ। ਜਿਸ ਸੰਸਥਾ ਵਿਚ ਵੀ ਉਨ੍ਹਾਂ ਨੇ ਕੰਮ ਕੀਤਾ, ਉਹ ਸੰਸਥਾ ਆਪਣੇ ਆਪ ਉੱਚੀ ਹੋ ਗਈ। ਜਦੋਂ ਵੀ ਕਿਸੇ ਸੰਸਥਾ ਨੂੰ ਉਹ ਛੱਡ ਕੇ ਜਾਂਦੇ ਤਾਂ ਸੰਸਥਾ ਵਿਚ ਵੱਡਾ ਖਲਾਅ ਪੈਦਾ ਹੋ ਜਾਂਦਾ ਸੀ ਅਤੇ ਇਹ ਮਹਿਸੂਸ ਕੀਤਾ ਜਾਂਦਾ ਸੀ ਕਿ ਉਨ੍ਹਾਂ ਦੀ ਘਾਟ ਨੂੰ ਕੋਈ ਵੀ ਪੂਰਾ ਨਹੀਂ ਕਰ ਸਕੇਗਾ।

ਪੰਡਤ ਕਰਤਾਰ ਸਿੰਘ ਦਾਖਾ ਨੇ ਆਪਣੇ ਜੀਵਨ ਵਿਚ ਕਈ ਪੁਸਤਕਾਂ ਦੀ ਰਚਨਾ ਕੀਤੀ ਹੈ। ਉਨ੍ਹਾਂ ਵਿੱਚੋਂ ਬਹੁਤੀਆਂ ਛਪ ਚੁੱਕੀਆਂ ਹਨ ਅਤੇ ਕਈ ਪੁਸਤਕਾਂ ਦੇ ਖਰੜੇ ਹਾਲੇ ਲੱਭੇ ਜਾਣੇ ਬਾਕੀ ਹਨ, ਸਮੂਹ ਪੁਸਤਕਾਂ ਦੇ ਖਰੜਿਆਂ ਨੂੰ ਲੱਭ ਕੇ ਸੰਭਾਲੇ ਜਾਣ ਦੀ ਲੋੜ ਹੈ। ਗੁਰਮਤਿ ਅਤੇ ਪੰਜਾਬੀ ਸਾਹਿਤ ਦਾ ਇਹ ਵਿਦਵਾਨ ਹਾਲੇ ਤਕ ਅਣਗੌਲਿਆ ਹੀ ਰਿਹਾ ਹੈ। ਭਾਵੇਂ ਕਿ ਪੰਡਤ ਜੀ ਦੀ ਯਾਦ ਨੂੰ ਸਮਰਪਿਤ ਇਕ ਸਮਾਗਮ ਉਨ੍ਹਾਂ ਦੇ ਪਿੰਡ ਦਾਖਾ ਵਿਖੇ ਆਯੋਜਿਤ ਕੀਤਾ ਜਾ ਰਿਹਾ ਹੈ ਪਰ ਰਾਜ ਪੱਧਰ 'ਤੇ ਉਨ੍ਹਾਂ ਦੀ ਦੇਣ ਨੂੰ ਮਾਨਤਾ ਮਿਲਣੀ ਚਾਹੀਦੀ ਹੈ।

***ਹਵਾਲੇ ਅਤੇ ਟਿੱਪਣੀਆਂ***

*੧. ਸ੍ਰੀ ਆਤਮ ਹਮਰਾਹੀ, ਗੁਰੂ ਕਾਸ਼ੀ ਸੰਕਲਪ ਦਾ ਪ੍ਰਵਰਤਕ, ਜਸਵੰਤ ਸਿੰਘ ਸਪਰਾ, ਸਾਹਿਤ ਆਚਾਰੀਆ ਪੰਡਤ ਕਰਤਾਰ ਸਿੰਘ ਦਾਖਾ, ਸਫੇ ੧੩-੧੯.*

*੨. ਸ. ਸ਼ਮਸ਼ੇਰ ਸਿੰਘ ਅਸ਼ੋਕ, ਜਾਣ-ਪਛਾਣ, ਕਰਤਾਰ ਸਿੰਘ ਦਾਖਾ, ਸ੍ਰੀ ਜਪੁ-ਨਿਸਾਣ (ਕਾਮਧੇਨੁ ਵਿਆਖਿਆ ਸਹਿਤ), ਸਫਾ ੳ-੨੭.*

*੩. ਸ੍ਰੀ ਆਤਮ ਹਮਰਾਹੀ, ਗੁਰੂ ਕਾਸ਼ੀ ਸੰਕਲਪ ਦਾ ਪ੍ਰਵਰਤਕ, ਜਸਵੰਤ ਸਿੰਘ ਸਪਰਾ, ਸਾਹਿਤ ਆਚਾਰੀਆ ਪੰਡਤ ਕਰਤਾਰ ਸਿੰਘ ਦਾਖਾ, ਸਫਾ ੧੪.*

੪. ਭਾਈ ਰਣਧੀਰ ਸਿੰਘ, ਗੁਰਬਾਣੀ ਦੀਆਂ ਲਗਾਂਮਾਤ੍ਰਾਂ ਦੀ ਵਿਲੱਖਣਤਾ, ਸਫਾ ੧੦.
੫. ਪੰਡਤ ਕਰਤਾਰ ਸਿੰਘ ਦਾਖਾ, ਪੰਜਾਬੀ ਸਾਹਿਤ ਦਾ ਵਿਕਾਸ, ਸਫਾ ੨੪.
੬. ਉਹੀ, ਸਫੇ ੨੭੨-੭੩.
੭. ਪੰਡਤ ਕਰਤਾਰ ਸਿੰਘ ਦਾਖਾ, ਗੁਰੂ ਕਾਵਯ ਦਰਸ਼ਨ, ਸਫਾ ੨.
੮. ਉਹੀ
੯. ਪੰਡਤ ਕਰਤਾਰ ਸਿੰਘ ਦਾਖਾ, ਅਲੰਕਾਰ ਨਿਰਣਯ, ਸਫਾ ੩.
੧੦. ਪੰਡਤ ਕਰਤਾਰ ਸਿੰਘ ਦਾਖਾ, ਖੜਗ ਖਾਲਸਾ, ਅਨੁਬੰਧ, ਸਫਾ ਓ.
੧੧. ਪ੍ਰੋ. ਜਸਵੰਤ ਸਿੰਘ ਸਪਰਾ, ਸਾਹਿਤ ਆਚਾਰੀਆ ਪੰਡਤ ਕਰਤਾਰ ਸਿੰਘ ਦਾਖਾ, ਸਫਾ ੩੬.
੧੨. ਗੁਰਮਤਿ ਉਪਦੇਸ਼ਕ ਕਾਲਜ ਬੜੀਆਂ ਆਸ਼ਾਵਾਂ ਨਾਲ ਚੱਲਿਆ। ਸ਼ੋਕ ਸ੍ਰਦਾਰ ਬਹਾਦਰ ਧਰਮ ਸਿੰਘ ਜੀ ਕੈਂਸਰ ਦੀ ਬਿਮਾਰੀ ਨਾਲ ਛੇਤੀ ਹੀ ਚਲਾਣਾ ਕਰ ਗਏ। ਉਸ ਪਿੱਛੋਂ ਕੋਈ ਤਕੜੀ ਧਿਰ ਅਤੇ ਕਦਰਦਾਨ ਸੰਸਥਾ, ਕਾਲਜ ਲਈ ਸਹਾਇਕ ਸਿੱਧ ਨਾ ਹੋਈ। 'ਫਿਰ ਵੀ ਇਹ ਉਪਦੇਸ਼ਕ ਕਾਲਜ ਚਾਰ ਪੰਜ ਸਾਲ ਚੱਲਦਾ ਰਿਹਾ ਅਤੇ ਉੱਚੇ ਦਰਜੇ ਦੇ ਵਿਦਵਾਨ ਜਿਹੋ ਜਿਹੇ ਇੱਥੇ ਤਿਆਰ ਹੋਏ ਉਤਨੀ ਯੋਗਤਾ ਵਾਲੇ ਹੋਰ ਕਿਸੇ ਸੰਸਥਾ ਨੇ ਘੱਟ ਹੀ ਪੈਦਾ ਕੀਤੇ ਹੋਣੇਗੇ। ਗਿਆਨੀ ਗੁਰਦਿੱਤ ਸਿੰਘ, ਅਰੰਭਕ ਬੇਨਤੀ, ਗੁਰੂ ਕਾਵਯ ਦਰਸ਼ਨ ਕ੍ਰਿਤ ਪੰਡਤ ਕਰਤਾਰ ਸਿੰਘ ਦਾਖਾ, ਸਫਾ ਸ। ਏਸੇ ਕਾਲਜ 'ਚੋਂ ਵਿੱਦਿਆ ਗ੍ਰਹਿਣ ਕਰਨ ਲਈ ਸ. ਸੋਹਨ ਸਿੰਘ ਮਲਾਇਆ ਤੋਂ ਆਏ ਸਨ ਅਤੇ 'ਕਵੀ ਕਾਵਯ ਮਹਾਂ-ਗਿਆਨੀ' ਦਾ ਕੋਰਸ ਕਰਨ ਉਪਰੰਤ ਵਾਪਸ ਚਲੇ ਗਏ ਸਨ ਉੱਥੇ ਜਾ ਕੇ ਉਨ੍ਹਾਂ ਨੇ ਧਰਮ ਦੇ ਖੇਤਰ ਵਿਚ ਬਹੁਤ ਨਾਮਣਾ ਖੱਟਿਆ ਸੀ। ਸ. ਮੇਹਰਵਾਨ ਸਿੰਘ ਉਨ੍ਹਾਂ ਸੰਬੰਧੀ ਲਿਖਦੇ ਹਨ, "When Sohan Singh left for India on 29th of October 1932, his mind was made up to join Gurmat College, Damdama Sahib (also known as Guru Kanshi), managed by Pandit Kartar Singh Dakha, a famous scholar of Sikh scriptures. Here he not only acquired the degree of 'Giani' but also was conferred the title of Kawi Kawya Mahan Giani. With this he returned to Malacca on 10th June 1934." Mehervan Singh, Sikhism - East and West, pp. 77-78.
੧੩. ਅਸਲੀ ਕੌਮੀ ਦਰਦ, ਸ੍ਰੀ ਅੰਮ੍ਰਿਤਸਰ, ੨ ਅਪ੍ਰੈਲ ੧੯੩੦.
੧੪. ਉਹੀ
੧੫. ਉਹੀ, ੧੬ ਫ਼ਰਵਰੀ ੧੯੩੦.

■

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੂ-ਮਾਤ੍ਰੇ ਸ਼ਬਦਾਂ ਦੀ ਵਰਤੋਂ

*– ਜਥੇ: ਜੋਗਿੰਦਰ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ-ਬਾਣੀ ਵਿਚ ਪਿੰਗਲ ਕਲਾ, ਗੁਰਬਾਣੀ ਨਿਯਮਾਵਲੀ ਅਥਵਾ ਗੁਰਬਾਣੀ ਵਿਆਕਰਨ ਅਤੇ ਸੰਗੀਤ ਕਲਾ ਦਾ ਸਰਬੋਤਮ ਸੁਮੇਲ ਹੈ, ਜੋ ਕਿਸੇ ਹੋਰ ਧਾਰਮਿਕ ਗ੍ਰੰਥ ਵਿਚ ਦੇਖਣ ਨੂੰ ਨਹੀਂ ਮਿਲਦਾ। ਗੁਰਬਾਣੀ ਵਿਚ ਕੁਝ-ਕੁ ਸ਼ਬਦਾਂ ਨਾਲ ਦੋ ਲਗਾਂ (ਹੋੜਾ ਤੇ ਔਂਕੜ) ਲੱਗੀਆਂ ਹੋਈਆਂ ਹਨ ਇਨ੍ਹਾਂ ਸ਼ਬਦਾਂ ਨੂੰ ਦੁ-ਮਾਤ੍ਰਿਕ ਕਿਹਾ ਜਾਂਦਾ ਹੈ। ਇਹ ਮਾਤ੍ਰਾਂ ਪਿੰਗਲ ਅਨੁਸਾਰ ਲਘੂ ਮਾਤ੍ਰਾ ਔਂਕੜ ( ੁ ) ਤੇ ਦੀਰਘ ਮਾਤ੍ਰਾ ਹੋੜਾ ( ੋ ) ਲਾਈਆਂ ਗਈਆਂ ਹਨ। ਕਾਵਿ ਰੂਪ ਵਿਚ ਛੰਦ ਦੀ ਚਾਲ ਨੂੰ ਠੀਕ ਰੱਖਣ ਵਾਸਤੇ ਸ਼ਬਦਾਂ ਦੀਆਂ ਲਗਾਂ ਮਾਤ੍ਰਾਂ ਨੂੰ ਵੱਧ ਘੱਟ ਕਰਨਾ ਪੈ ਜਾਂਦਾ ਹੈ ਕਿਉਂ ਕਿ ਪਿੰਗਲ ਕਲਾ ਅਤੇ ਸੰਗੀਤ ਕਲਾ ਦਾ ਪਰਸਪਰ ਗੂੜ੍ਹਾ ਸੰਬੰਧ ਹੈ।

ਉਚਾਰਨ ਦੇ ਨਿਯਮਾਂ ਅਨੁਸਾਰ ਗੁਰਮੁਖੀ ਲਿਪੀ ਵਿਚ ਕਿਸੇ ਅੱਖਰ ਨੂੰ ਕੇਵਲ ਇਕ ਲਗ ਹੀ ਲੱਗਣੀ ਚਾਹੀਦੀ ਹੈ। ਜੇਕਰ ਕਿਸੇ ਸ਼ਬਦ ਵਿਚ ਕਿਸੇ ਅੱਖਰ ਨੂੰ ਦੋ ਲਗਾਂ ਲੱਗੀਆਂ ਹਨ ਤਾਂ ਇਹ ਕੁਦਰਤੀ ਹੈ ਕਿ ਅਸੀਂ ਇਕ ਲਗ ਦਾ ਹੀ ਉਚਾਰਨ ਕਰ ਸਕਾਂਗੇ, ਦੂਸਰੀ ਲਗ ਲਾਜ਼ਮੀ ਛੱਡਣੀ ਪਵੇਗੀ। ਹੁਣ ਕਿਹੜੀ ਲਗ ਉਚਾਰਨੀ ਹੈ ਅਤੇ ਕਿਹੜੀ ਛੱਡਣੀ ਹੈ ਇਹ ਨਿਯਮ ਲੱਭਣਾ ਅਤੇ ਇਹ ਦੋ ਲਗਾਂ ਇਕੱਠੀਆਂ ਕਿਉਂ ਆਈਆਂ ਹਨ, ਇਹ ਜਾਨਣਾ ਇਸ ਲੇਖ ਦਾ ਮੂਲ ਮਨੋਰਥ ਹੈ। ਇਕ ਗੱਲ ਖਾਸ ਨੋਟ ਕਰਨ ਵਾਲੀ ਹੈ ਕਿ ਗੁਰਬਾਣੀ ਵਿਚ ਜਿਨ੍ਹਾਂ ਦੋ ਲਗਾਂ ਦਾ ਪ੍ਰਯੋਗ ਇਕੱਠਾ ਹੋਇਆ ਹੈ ਉਹ ਕੇਵਲ 'ਹੋੜਾ' ਅਤੇ 'ਔਂਕੜ' ਹੀ ਹਨ। ਇਕ ਨੁਕਤਾ ਹੋਰ ਧਿਆਨ ਰੱਖਣ ਯੋਗ ਹੈ ਕਿ ਗੁਰਬਾਣੀ ਵਿਚ ਜਿੱਥੇ ਵਿਸ਼ੇਸ਼ ਲਗ-ਮਾਤ੍ਰ ਨਿਯਮਾਵਲੀ (ਗੁਰਬਾਣੀ ਵਿਆਕਰਣ) ਦਾ ਪ੍ਰਯੋਗ ਕੀਤਾ ਗਿਆ ਹੈ ਉੱਥੇ ਨਾਲ ਹੀ ਉੱਚ-ਕੋਟੀ ਕਾਵਿ ਕਲਾ ਦੇ ਨਿਯਮ ਭਾਵ ਪਿੰਗਲ ਅਤੇ ਸੰਗੀਤ ਕਲਾ ਦਾ ਖੂਬਸੂਰਤ ਸੁਮੇਲ ਹੋਇਆ ਹੈ। ਕਾਵਿ ਦੇ ਲੱਛਣਾਂ ਨੂੰ ਸਮਝਣ ਵਾਲੇ ਜਗਿਆਸੂ ਭਲੀ-ਭਾਂਤ ਜਾਣਦੇ ਹਨ ਕਿ ਪਿੰਗਲ ਅਨੁਸਾਰ 'ਔਂਕੜ' ਲਘੂ ਮਾਤ੍ਰਾ ਹੈ ਅਤੇ 'ਹੋੜਾ' ਦੀਰਘ ਮਾਤ੍ਰਾ। ਕਾਵਿ ਰੂਪ ਵਿਚ ਛੰਦ ਦੀ ਚਾਲ ਠੀਕ ਰੱਖਣ ਲਈ ਸ਼ਬਦਾਂ ਦੀਆਂ ਲਗਾਂ ਮਾਤ੍ਰਾਂ ਵਿਚ 'ਲਘੂ' ਦੀ ਥਾਂ ਨੂੰ 'ਦੀਰਘ' 'ਦੀਰਘ ਦੀ ਥਾਂ 'ਲਘੂ' ਮਾਤ੍ਰਾ ਦੀ ਵਰਤੋਂ ਕਰਨੀ ਪੈਂਦੀ ਹੈ। ਗੁਰਬਾਣੀ ਦੀ ਲਿਖਣਸ਼ੈਲੀ ਵਿਚ ਸਤਿਗੁਰਾਂ ਵੱਲੋਂ ਵਰਤਿਆ ਦੂ-ਮਾਤ੍ਰਾ ਢੰਗ ਇਕ

*ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਮੋ: ੯੮੧੪੮-੯੮੨੫੧

ਸਾਹਿਤਕ ਵੰਨਗੀ ਹੈ ਜੋ ਗੁਰਬਾਣੀ ਦੀ ਵਿਲੱਖਣਤਾ ਨੂੰ ਉਜਾਗਰ ਕਰਦੀ ਹੈ ਅਤੇ ਨਾਲ ਹੀ ਸਤਿਗੁਰਾਂ ਦੇ ਮਹਾਨ ਸਾਹਿਤਕਾਰ ਹੋਣ ਦਾ ਪ੍ਰਤੱਖ ਪ੍ਰਮਾਣ ਵੀ ਹੈ। ਇੱਥੇ ਇਹ ਕਥਨ ਕਰਨਾ ਯੋਗ ਹੋਵੇਗਾ ਕਿ ਗੁਰਬਾਣੀ ਅੰਦਰ ਕਾਵਿ ਦਾ ਪਹਿਲਾ ਸਥਾਨ, ਵਿਆਕਰਨ ਨੰਬਰ ਦੋ ਪੁਰ ਅਤੇ ਸੰਗੀਤ ਦਾ ਤੀਜਾ ਸਥਾਨ ਮੰਨਿਆ ਜਾਂਦਾ ਹੈ। ਜੇਕਰ ਪਹਿਲਾਂ ਕੋਈ ਕਾਵਿ ਰਚਨਾ ਸਾਹਮਣੇ ਹੋਵੇ ਤਾਂ ਹੀ ਉਸ ਨੂੰ ਗਾਇਨ ਕੀਤਾ ਜਾ ਸਕਦਾ ਹੈ, ਵਾਰਤਕ ਨੂੰ ਨਹੀਂ।

ਦੁ-ਮਾਤ੍ਰੇ ਦੇ ਸੰਬੰਧ ਵਿਚ ਵਿਦਵਾਨਾਂ ਦੇ ਭਿੰਨ-ਭਿੰਨ ਵਿਚਾਰ ਹੇਠ ਲਿਖੇ ਅਨੁਸਾਰ ਅੰਕਿਤ ਕੀਤੇ ਜਾ ਰਹੇ ਹਨ :

"ਗੁਰਬਾਣੀ ਦਾ ਸ਼ੁੱਧ ਉਚਾਰਣ", ਧੰਨਾ ਸਿੰਘ ਰਿਟਾ. ਕਮਿਸ਼ਨਰ ਪਟਿਆਲਾ, ਸਫਾ ੪੩੦ ਅਨੁਸਾਰ :

"ਗੁਰਬਾਣੀ ਦੇ ਉਚਾਰਨ ਦੀ ਅੱਜ-ਕਲ੍ਹ ਜੋ ਮਰਯਾਦਾ ਹੈ ਉਸ ਵਿਚ ਇਸ ਨਿਯਮ 'ਅਖਰ ਲਿਖੇ ਸੇਈ ਗਾਵਾ ਅਵਰ ਨ ਜਾਣਾ ਬਾਣੀ' ਨੂੰ ਮੁੱਖ ਰੱਖਿਆ ਗਿਆ ਹੈ। ਜਿਸ ਦਾ ਭਾਵ ਇਹ ਦੱਸਿਆ ਜਾਂਦਾ ਹੈ ਕਿ ਸ਼ਬਦਾਂ ਨਾਲ ਲੱਗੀਆਂ ਮਾਤ੍ਰਾ ਦਾ ਪੜ੍ਹਿਆ ਜਾਣਾ ਅਵੱਸ਼ਕ ਹੈ। ਪਾਠ ਕਰਨ ਸਮੇਂ ਉਹਨਾਂ ਨੂੰ ਛੱਡਣਾ ਨਹੀਂ ਚਾਹੀਦਾ ਹੈ। ਜੇ ਇਸ ਅਸੂਲ ਨੂੰ ਪ੍ਰਵਾਨ ਕਰ ਲਿਆ ਜਾਵੇ ਤਾਂ ਉਸ ਪਰ ਅਮਲ ਨਹੀਂ ਹੋ ਸਕਦਾ। ਗੁਰਬਾਣੀ ਅੰਦਰ ਅਜਿਹੇ ਸ਼ਬਦ ਲਿਖੇ ਹੋਏ ਹਨ ਜਿਨ੍ਹਾਂ ਦੇ ਪਹਿਲੇ ਅੱਖਰ ਨੂੰ ਦੋ ਲਗਾਂ ਮਾਤ੍ਰਾਂ, ਔਂਕੜ ਤੇ ਸਿਹਾਰੀ ਦੋਵੇਂ ਲੱਗੀਆਂ ਹੋਈਆਂ ਹੁੰਦੀਆਂ ਹਨ। ਉਹਨਾਂ ਦੁਹਾਂ ਦਾ ਇਕ ਹੀ ਸਮੇਂ ਵਿਚ ਇਕ ਸਾਰ ਪੜ੍ਹਿਆ ਜਾਣਾ ਨਾ ਮੁਮਕਿਨ ਹੈ। ਅਜਿਹੇ ਸ਼ਬਦਾਂ ਦੇ ਸਹੀ ਪੜ੍ਹਣ ਲਈ ਜ਼ਰੂਰੀ ਹੈ ਕਿ ਉਹਨਾਂ ਦੋਹਾਂ ਲਗਾਂ ਮਾਤ੍ਰਾ ਵਿੱਚੋਂ ਇੱਕ ਦਾ ਤਿਆਗ ਕੀਤਾ ਜਾਵੇ। ਫਿਰ ਪ੍ਰਸ਼ਨ ਇਹ ਹੋਵੇਗਾ ਕਿ ਕਿਸ ਲਗ ਮਾਤਰ ਨੂੰ ਪੜ੍ਹਣ ਵੇਲੇ ਛੱਡਿਆ ਜਾਵੇ? ਉੱਤਰ ਇਹ ਹੈ ਕਿ ਗੁਰਬਾਣੀ ਦਾ ਸ਼ੁੱਧ ਉਚਾਰਨ ਉਸ ਦੇ ਅੰਦਰ ਹੀ ਲਿਖਿਆ ਹੋਇਆ ਹੈ। ਅਜਿਹੇ ਸ਼ਬਦਾਂ ਦੀ ਖੋਜ ਕੀਤੀ ਜਾਵੇ ਕਿ ਉਸ ਨੂੰ ਦੂਜੀ ਥਾਂ 'ਤੇ ਇਸ ਤਰ੍ਹਾਂ ਲਿਖਿਆ ਗਿਆ ਹੈ। ਜਿਸ ਤਰ੍ਹਾਂ ਉਹੀ ਸ਼ਬਦ ਦੁਬਾਰਾ ਇਕ ਲਗ ਮਾਤਰ ਲਗਾ ਕੇ ਲਿਖਿਆ ਹੋਵੇ, ਉਸ ਦਾ ਉਸੀ ਤਰ੍ਹਾਂ ਪਾਠ ਕੀਤਾ ਜਾਏ ਤੇ ਜਿਹੜੀ ਲਗ ਮਾਤਰ ਉੱਥੇ ਨਹੀਂ ਵਰਤੀ ਉਸ ਦਾ ਤਿਆਗ ਕੀਤਾ ਜਾਵੇ। ਅਜਿਹਾ ਸ਼ਬਦ ਦੁਬਾਰਾ ਲਿਖਿਆ ਗਿਆ ਨਾ ਮਿਲੇ ਤਾਂ ਗੁਰਬਾਣੀ ਚੂੰਕਿ ਉੱਚ ਕੋਟੀ ਦੀ ਸਾਹਿਤਕ ਰਚਨਾ ਹੈ, ਅਜਿਹੇ ਸ਼ਬਦਾਂ ਦਾ ਸਾਹਿਤਕਾਰੀ ਅਨੁਸਾਰ ਪੜ੍ਹਣ ਵਾਸਤੇ ਉਹਨਾਂ ਵਿੱਚੋਂ ਕੇਵਲ ਲੋੜੀਂਦੀ ਲਗ ਮਾਤ੍ਰਾ ਦਾ ਹੀ ਉਚਾਰਨ ਕਰ ਲਿਆ ਜਾਣਾ ਚਾਹੀਦਾ ਹੈ। ਇਹ ਨਿਯਮ ਨੂੰ ਸਪੱਸ਼ਟ ਕਰਨ ਲਈ ਹੁਣ ਸ਼ਬਦ ਲਿਖੇ ਜਾਂਦੇ ਹਨ :-

ਸੁੋਹੇਲਾ

*(੧) ਸਰਣਿ ਪਇਆ ਨਾਨਕ ਸੁੋਹੇਲਾ।* *(ਪੰਨਾ ੩੮੩)*

*(੨) ਓਹੁ ਸੁਹੇਲਾ ਸਦ ਸੁਖੀ ਸਭੁ ਭ੍ਰਮੁ ਭਉ ਭਾਗਾ॥* *(ਪੰਨਾ ੩੯੯)*

*(੩) ਨਾਨਕ ਬਿਖਮੁ ਸੁਹੇਲਾ ਤਰੀਐ ਜਾ ਆਵੈ ਗੁਰ ਸਰਣਾਈ॥* *(ਪੰਨਾ ੪੪੨)*

ਤੁਕ (੨) ਤੇ (੩) ਵਿਚ ਸ਼ਬਦ ਸੁਹੇਲਾ ਦੇ ਲਿਖਣ ਵੇਲੇ ਉਸ ਨਾਲ ਹੋੜਾ ਨਹੀਂ ਵਰਤਿਆ ਗਿਆ। ਤੁਕ (੧) ਵਿਚ ਉਸ ਨਾਲ ਲੱਗਾ ਹੋਇਆ ਹੋੜਾ ਉਚਾਰਨ ਨਹੀਂ ਕਰਨਾ ਚਾਹੀਦਾ।

ਸੋੁਹਾਗਣਿ

*(੧) ਸਾਈ ਸੋੁਹਾਗਣਿ ਨਾਨਕਾ ਜੋ ਭਾਣੀ ਕਰਤਾਰਿ ਰੀ॥* *(ਪੰਨਾ ੪੦੦)*

*(੨) ਨਾਨਕ ਨਦਰੀ ਧਨ ਸੋਹਾਗਣਿ ਸਬਦੁ ਅਭ ਸਾਧਾਰਏ॥* *(ਪੰਨਾ ੪੩੬)*

*(੩) ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ॥* *(ਪੰਨਾ ੭੨੨)*

ਤੁਕ (੨) ਤੇ (੩) ਵਿਚ ਸ਼ਬਦ ਸੋਹਾਗਣਿ ਲਿਖਣ ਸਮੇਂ ਉਸ ਨਾਲ ਔਂਕੜ ਨਹੀਂ ਵਰਤਿਆ ਹੈ। ਇਸ ਲਈ ਤੁਕ (੧) ਵਿਚ ਉਸ ਨਾਲ ਲੱਗਾ ਔਂਕੜ ਉਚਾਰਨ ਨਹੀਂ ਕਰਨਾ ਚਾਹੀਦਾ।

ਗੋੁਬਿੰਦ

*(੧) ਪ੍ਰਭ ਕਿਰਪਾਲ ਦਇਆਲ ਗੋੁਬਿੰਦ॥* *(ਪੰਨਾ ੮੬੬)*

*(੨) ਆਠ ਪਹਰ ਗਾਈਐ ਗੋਬਿੰਦੁ॥* *(ਪੰਨਾ ੮੬੬)*

*(੩) ਅਉਖਧ ਕੋਟਿ ਸਿਮਰਿ ਗੋਬਿੰਦ॥* *(ਪੰਨਾ ੮੬੬)*

ਤੁਕ (੨) ਤੇ (੩) ਵਿਚ ਸ਼ਬਦ 'ਗੋਬਿੰਦ' ਲਿਖਣ ਵੇਲੇ ਉਸ ਨਾਲ ਔਂਕੜ ਨਹੀਂ ਵਰਤਿਆ। ਇਸ ਲਈ ਤੁਕ (੧) ਵਿਚ ਉਸ ਨਾਲ ਲਿਖਿਆ ਗਿਆ ਔਂਕੜ ਉਚਾਰਨ ਨਹੀਂ ਕਰਨਾ ਚਾਹੀਦਾ।

ਮੋੁਨੀ

*(੧) ਪੜਿ੍ ਪੜਿ੍ ਪੰਡਿਤ ਮੋੁਨੀ ਥਕੇ ਦੇਸੰਤਰ ਭਵਿ ਥਕੇ ਭੇਖਧਾਰੀ॥*

*(ਪੰਨਾ ੧੨੪੬)*

*(੨) ਪੜਿ ਪੜਿ ਪੰਡਿਤ ਮੋਨੀ ਥਕੇ ਬੇਦਾਂ ਕਾ ਅਭਿਆਸੁ॥* *(ਪੰਨਾ ੧੨੭੭)*

*(੩) ਬੋਲੈ ਨਾਹੀ ਹੋਇ ਬੈਠਾ ਮੋਨੀ॥* *(ਪੰਨਾ ੧੩੪੮)*

ਤੁਕ (੨) ਤੇ (੩) ਵਿਚ ਸ਼ਬਦ ਮੋਨੀ ਲਿਖਣ ਵੇਲੇ ਉਸ ਨਾਲ ਔਂਕੜ ਨਹੀਂ ਵਰਤਿਆ। ਇਸ ਲਈ ਤੁਕ (੧) ਵਿਚ ਉਸ ਨਾਲ ਲਿਖਿਆ ਗਿਆ ਔਂਕੜ ਉਚਾਰਨ ਨਹੀਂ ਕਰਨਾ ਚਾਹੀਦਾ।

ਏਕੋੁ

*(੧) ਨਾਨਕ ਹਰਿ ਏਕੋੁ ਕਰੇ ਸੁ ਹੋਇ॥* *(ਪੰਨਾ ੧੧੭੭)*

*(੨) ਏਕੋ ਹਰਿ ਰਵਿਆ ਸ੍ਰਬ ਥਾਇ॥* *(ਪੰਨਾ ੧੧੭੭)*

*(੩) ਘਟਿ ਘਟਿ ਅੰਤਰਿ ਏਕੋ ਹਰਿ ਸੋਇ॥* *(ਪੰਨਾ ੧੧੭੭)*

ਤੁਕ (੨) ਤੇ (੩) ਵਿਚ ਸ਼ਬਦ ਏਕੋ ਲਿਖਣ ਵੇਲੇ ਉਸ ਨਾਲ ਔਂਕੜ ਨਹੀਂ ਲਗਾਇਆ। ਇਸ ਲਈ ਤੁਕ (੧) ਵਿਚ ਉਸ ਨਾਲ ਲਿਖਿਆ ਗਿਆ ਔਂਕੜ ਉਚਾਰਨ ਨਹੀਂ ਕਰਨਾ ਚਾਹੀਦਾ।

ਗੁੋਪਾਲ

*(੧) ਮਨ ਤੇ ਕਬਹੁ ਨ ਬਿਸਰੁ ਗੁੋਪਾਲ॥* *(ਪੰਨਾ ੮੯੩)*

*(੨) ਗੋਪਾਲ ਕੋ ਜਸੁ ਗਾਉ ਪ੍ਰਾਣੀ॥* *(ਪੰਨਾ ੮੯੭)*

*(੩) ਗੋਪਾਲ ਤੇਰਾ ਆਰਤਾ॥* *(ਪੰਨਾ ੬੯੫)*

ਤੁਕ (੨) ਤੇ (੩) ਵਿਚ ਸ਼ਬਦ ਲਿਖਣ ਵੇਲੇ ਉਸ ਨਾਲ ਔਂਕੜ ਨਹੀਂ ਵਰਤਿਆ। ਇਸ ਲਈ ਤੁਕ (੧) ਵਿਚ ਉਸ ਨਾਲ ਲਿਖਿਆ ਗਿਆ ਔਂਕੜ ਉਚਾਰਨ ਨਹੀਂ ਕਰਨਾ ਚਾਹੀਦਾ।

ਭੁੋਲਾਇਆ

*(੧) ਮਮਤਾ ਲਾਇ ਭਰਮਿ ਭੁੋਲਾਇਆ॥* *(ਪੰਨਾ ੧੧੨੮)*

*(੨) ਆਦਿ ਪੁਰਖਿ ਨਿੰਦਕੁ ਭੋਲਾਇਆ॥* *(ਪੰਨਾ ੧੧੪੫)*

ਤੁਕ (੨) ਵਿਚ ਸ਼ਬਦ ਭੋਲਾਇਆ ਲਿਖਣ ਵੇਲੇ ਉਸ ਨਾਲ ਔਂਕੜ ਨਹੀਂ ਲਗਾਇਆ ਗਿਆ। ਇਸ ਲਈ ਤੁਕ (੧) ਵਿਚ ਉਸ ਨਾਲ ਲਿਖਿਆ ਗਿਆ ਔਂਕੜ ਉਚਾਰਨ ਨਹੀਂ ਕਰਨਾ ਚਾਹੀਦਾ।

ਸੁੋਇਨ

*(੧) ਸਰਬ ਸੁੋਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ ॥* *(ਪੰਨਾ ੬੯੩)*

*(੨) ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ ॥* *(ਪੰਨਾ ੭੦੭)*

*(੩) ਸੋਇਨ ਸਾਖਤਿ ਪਉਣ ਵੇਗ ਧ੍ਰਿਗੁ ਧ੍ਰਿਗੁ ਚਤੁਰਾਈ ॥* *(ਪੰਨਾ ੧੨੪੬)*

ਤੁਕ (੨) ਤੇ (੩) ਵਿਚ ਸ਼ਬਦ ਸੋਇਨ ਲਿਖਣ ਵੇਲੇ ਉਸ ਨਾਲ ਔਂਕੜ ਨਹੀਂ ਲਗਾਇਆ ਗਿਆ। ਇਸ ਲਈ ਤੁਕ (੧) ਵਿਚ ਉਸ ਨਾਲ ਲਿਖਿਆ ਗਿਆ ਔਂਕੜ ਉਚਾਰਨ ਨਹੀਂ ਕਰਨਾ ਚਾਹੀਦਾ।

ਗੁਰਮੁਖ ਪਾਠਕ ਜੇ ਚਾਹੁਣ ਤਾਂ ਹੋਰ ਭੀ ਅਜਿਹੇ ਸ਼ਬਦ ਲੱਭ ਸਕਦੇ ਹਨ। ਗੁਰਬਾਣੀ ਦੀ ਅਜਿਹੀ ਕੀਤੀ ਗਈ ਲਿਖਾਈ ਉਸ ਦੀ ਅਸਚਰਜਤਾ ਦਾ ਪ੍ਰਗਟਾਓ ਕਰਦੀ ਹੈ। ਉਸ ਨਾਲ ਪਿਆਰ ਕਰਨ ਵਾਲੇ ਸੱਜਣਾਂ ਨੂੰ ਗੁਰਬਾਣੀ ਅੰਦਰ ਵਰਤੀ ਗਈ ਸਾਹਿਤਕਾਰੀ ਨੂੰ ਸਮਝਣ ਵਾਸਤੇ ਮਿਹਨਤ ਤੇ ਅਭਿਆਸ ਲਈ ਉੱਦਮ ਕਰਨਾ ਚਾਹੀਦਾ ਹੈ।"

ਵਿਸ਼ੇਸ਼ ਨੋਟ: ਸ. ਧੰਨਾ ਸਿੰਘ ਜੀ ਬੇਧਿਆਨੇ ਹੋ ਕੇ ਇਹ ਲਿਖ ਰਹੇ ਹਨ ਕਿ "ਗੁਰਬਾਣੀ ਅੰਦਰ ਅਜਿਹੇ ਸ਼ਬਦ ਲਿਖੇ ਹੋਏ ਹਨ ਜਿਨ੍ਹਾਂ ਦੇ ਪਹਿਲੇ ਅੱਖਰ ਨੂੰ ਦੋ ਲਗਾਂ ਮਾਤ੍ਰਾਂ, ਔਂਕੜ ਤੇ ਸਿਹਾਰੀ ਦੋਵੇਂ ਲੱਗੀਆਂ ਹੋਈਆਂ ਹੁੰਦੀਆਂ ਹਨ। ਉਹਨਾਂ

ਦੁਹਾਂ ਦਾ ਇਕ ਹੀ ਸਮੇਂ ਵਿਚ ਇਕ ਸਾਰ ਪੜ੍ਹਿਆ ਜਾਣਾ ਨਾ ਮੁਮਕਿਨ ਹੈ।" ਇੱਥੇ ਇਹ ਦੱਸਣਾ ਜ਼ਰੂਰੀ ਹੈ ਕਿ ਇਕ ਸ਼ਬਦ ਨੂੰ ਔਂਕੜ ਤੇ ਸਿਹਾਰੀ ਨਹੀਂ ਬਲਕਿ ਔਂਕੜ ਤੇ ਹੋੜਾ ਲੱਗਾ ਹੁੰਦਾ ਹੈ। ਸ. ਧੰਨਾ ਸਿੰਘ ਜੀ ਲਿਖਦੇ ਹਨ ਸ਼ਬਦ 'ਸੋੁਹੇਲਾ', 'ਸੋੁਹਾਗਣਿ', 'ਗੋੁਬਿੰਦ', 'ਮੋੁਨਿ', 'ਏਕੋੁ', 'ਗੋੁਪਾਲ', 'ਭੋੁਲਾਇਆ', 'ਸੋੁਇਨ' ਇਨ੍ਹਾਂ ਨੂੰ ਲੱਗੇ ਹੋਏ ਔਂਕੜਾਂ ਦਾ ਉਚਾਰਨ ਕਰਨਾ ਨਹੀਂ ਚਾਹੀਦਾ। ਫਿਰ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਜੇ ਉਚਾਰਨ ਨਹੀਂ ਕਰਨਾ ਤੇ ਦੋ-ਮਾਤ੍ਰਾ ਲੱਗੀਆਂ ਕਿਉਂ ਹਨ? ਪਿੰਗਲ ਨਿਯਮਾਵਲੀ ਮੁਤਾਬਿਕ ਕਿਤੇ ਔਂਕੜ ਤੇ ਕਿਤੇ ਹੋੜਾ ਉਚਾਰਨ ਕਰਨਾ ਬਣਦਾ ਹੈ। ਉਪਰੋਕਤ ਸ਼ਬਦਾਂ ਦੀ ਵਿਆਖਿਆ ਅੱਗੇ ਜਾ ਕੇ ਕੀਤੀ ਜਾਵੇਗੀ ਕਿ ਉਚਾਰਨ ਕੀ ਤੇ ਕਿਉਂ ਹੋਣਾ ਚਾਹੀਦਾ ਹੈ।

"ਗੁਰਬਾਣੀ ਦੀ ਭਾਸ਼ਾ ਤੇ ਵਿਆਕਰਨ", ਡਾ. ਹਰਕੀਰਤ ਸਿੰਘ, ਛਾਪਕ: ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਅਨੁਸਾਰ (ਸਫਾ ੧੦੧):

ਸ) ਗੁਰਬਾਣੀ ਦੇ ਕੁਝ ਸ਼ਬਦਾਂ ਵਿਚ ਇੱਕੋ ਅੱਖਰ ਨੂੰ ਦੋ-ਦੋ ਲਗਾਂ ਲੱਗੀਆਂ ਹੋਈਆਂ ਮਿਲਦੀਆਂ ਹਨ, ਜਿਵੇਂ : 'ਲੋੁਭਾਨ', 'ਗੋੁਪਾਲ', 'ਗੋੁਵਿੰਦ' ਆਦਿ ਵਿਚ। ਅਜਿਹੇ ਸ਼ਬਦ ਸਿਰਫ ਹੋੜੇ ਤੇ ਔਂਕੜ ਵਾਲੇ ਹੀ ਮਿਲਦੇ ਹਨ, ਅੰਤੇ ਇਹ ਸੰਗੀਤ ਦੀ ਲੋੜ ਅਨੁਸਾਰ ਇੰਵ ਲਿਖੇ ਗਏ ਹਨ। ਉਦਾਹਰਨ ਲਈ 'ਲੋੁਭਾਨ' ਤੋਂ ਭਾਵ ਹੈ ਕਿ ਇਸ ਸ਼ਬਦ ਤੋਂ ਪਹਿਲੇ ਉਚਾਰ-ਖੰਡ 'ਲੋੁ-' ਦਾ ਉਚਾਰਨ ਇੰਵ ਕਰਨਾ ਹੈ ਕਿ 'ਲ' ਨੂੰ ਲੱਗੀ ਮਾਤ੍ਰਾ ਦਾ ਲਮਕਾਅ ਹੋੜੇ ਤੇ ਔਂਕੜ ਦੇ ਵਿਚਾਲੇ ਦਾ ਹੋਵੇ। ਇਸ ਨੂੰ ਡੇਢ ਮਾਤ੍ਰਾ ਦਾ ਉਚਾਰਨ ਮੰਨਿਆ ਜਾਂਦਾ ਹੈ ਕਿਉਂ ਕਿ ਗੁਰਬਾਣੀ ਰਾਗਾਂ ਅਨੁਸਾਰ ਲਿਖੀ ਗਈ ਹੈ। ਇਸ ਕਰਕੇ ਰਾਗ ਅਥਵਾ ਸੰਗੀਤ ਦੀਆਂ ਪਾਬੰਦੀਆਂ ਦਾ ਧਿਆਨ ਰੱਖਣਾ ਲਾਜ਼ਮੀ ਸੀ।

–*'ਏਹੁ ਮਨੋ ਮੂਰਖੁ ਲੋਭੀਆ ਲੋਭੇ ਲਗਾ ਲੋੁਭਾਨੁ॥'* *(ਪੰਨਾ ੨੧)*

–*'ਪ੍ਰਭ ਕਿਰਪਾਲ ਦਇਆਲ ਗੋੁਬਿੰਦ॥'* *(ਪੰਨਾ ੮੬੬)*

–*'ਟੂਟੀ ਗਾਢਨਹਾਰ ਗੋੁਪਾਲ॥'* *(ਪੰਨਾ ੨੮੨)*

ਆਧੁਨਿਕ ਪੰਜਾਬੀ ਵਿਚ ਇੱਕ ਅੱਖਰ ਨੂੰ ਦੋ ਮਾਤਰਾਵਾਂ ਲਾਉਣ ਦਾ ਰਿਵਾਜ ਨਹੀਂ ਰਿਹਾ।

'ਇਸੇ ਕਾਰਨ ਹੀ ਕੁਝ ਸ਼ਬਦਾਂ ਵਿਚ ਇੱਕ ਅੱਖਰ ਨੂੰ ਦੋ-ਦੋ ਮਾਤ੍ਰਾਵਾਂ ਲੱਗੀਆਂ ਹੋਈਆਂ ਹਨ। ਜਿਵੇਂ 'ਲੋੁਭਾਨ' ਦੇ 'ਲ' ਨੂੰ ' ੋ ' ਤੇ ' ੁ ' ਦੋਵੇਂ ਲਗਾਂ ਲੱਗੀਆਂ ਹੋਈਆਂ ਹਨ – 'ਏਹੁ ਮਨੋ ਮੂਰਖੁ ਲੋਭੀਆ ਲੋਭੇ ਲਗਾ ਲੋੁਭਾਨੁ' (ਮਃ ੧, ਪੰਨਾ ੨੧); ਜਦੋਂ ਕਿ ਇਹੋ ਹੀ ਸ਼ਬਦ ਲ ਨੂੰ ' ੋ ' ਨਾਲ ਅਤੇ 'ਲ' ਨੂੰ ( ੁ ) ਨਾਲ ਵੀ ਲਿਖਿਆ ਮਿਲਦਾ ਹੈ। ਕੀਰਤਨੀਏ ਦੱਸਦੇ ਹਨ ਕਿ 'ਲੋੁਭਾਨ' ਦੇ 'ਲੋੁ' ਵਿਚ ਡੇਢ੍ਹ ਮਾਤ੍ਰਾ ਦਾ ਉਚਾਰਨ ਹੈ।"

ਡਾ. ਹਰਕੀਰਤ ਸਿੰਘ ਦੋ ਮਾਤ੍ਰਾ ਦੇ ਉਚਾਰਨ ਸਮੇਂ ਡੇਢ ਮਾਤ੍ਰਾ ਦਾ ਉਚਾਰਨ ਔਂਕੜ ਤੇ ਹੋੜੇ ਦੇ ਵਿਚਕਾਰਲੀ ਧੁਨੀ ਮੰਨਦੇ ਹਨ। ਇਹ ਪੁਸ਼ਟੀ ਸੰਗੀਤਕਾਰਾਂ ਵੱਲੋਂ ਵੀ ਕਰਦੇ ਹਨ। ਜਦਕਿ ਗੁਰਮੁਖੀ ਲਿਪੀ ਦੀ ਮਾਂ (ਮੂਲ-ਮੁੱਢ) ਮੁਹਾਰਨੀ ਨੂੰ ਪੁੱਛਿਆ ਜਾਵੇ ਤਾਂ ਮਾਂ ਮੁਹਾਰਨੀ ਇਹ ਗੱਲ ਆਖਦੀ ਹੈ ਕਿ ਮੇਰੇ ਪਾਸ ਦੋ ਲਗਾਂ ਔਂਕੜ ਤੇ ਸਿਹਾਰੀ ਲਘੂ ਮਾਤਰਾ, ਕੰਨਾ, ਬਿਹਾਰੀ, ਦੁਲੈਂਕੜ, ਲਾਂ, ਦੋ ਲਾਵਾਂ, ਹੋੜਾ, ਕਨੌੜਾ ਇਹ ਦੀਰਘ ਮਾਤ੍ਰਾ ਹਨ। ਮੇਰੇ ਪਾਸ ਡੇਢ ਮਾਤ੍ਰਾ ਦਾ ਉਚਾਰਨ ਕੋਈ ਨਹੀਂ ਹੈ। ਹੁਣ ਤੀਕ ਕੋਈ ਸੰਗੀਤਕਾਰ ਵੀ ਐਸਾ ਨਹੀਂ ਮਿਲਿਆ ਜੋ ਦੋ ਮਾਤ੍ਰੇ ਨੂੰ ਡੇਢ ਮਾਤ੍ਰਾ ਦਾ ਗਾਇਨ ਕਰ ਕੇ ਪ੍ਰਤੱਖ ਰੂਪ ਵਿਚ ਦਿਖਾ ਸਕੇ। ਨਾ ਹੀ ਡਾ. ਸਾਹਿਬ ਨੇ ਇਹ ਦੱਸਣ ਦੀ ਖੇਚਲ ਕੀਤੀ ਹੈ ਕਿ ਕਿਸ ਸੰਗੀਤਕਾਰ ਨੇ ਕਿਸ ਪੁਸਤਕ ਵਿਚ, ਕਿਸ ਪੰਨੇ 'ਤੇ ਡੇਢ ਮਾਤ੍ਰਾ ਦਾ ਪ੍ਰਯੋਗ ਕਰਨ ਬਾਰੇ ਲਿਖਿਆ ਹੈ।

੧. ਦੁ-ਮਾਤ੍ਰੇ ਦੇ ਸੰਬੰਧ ਵਿਚ "ਗੁਰ-ਸ਼ਬਦ ਰਤਨਾਕਰ ਮਹਾਨ ਕੋਸ਼" ਦੇ ਨਵੇਂ ਵਾਧੇ ਸਫਾ ੫੯

ਸ਼ਬਦ ਸੰਖਿਆ ੪੫੨ ਦੇ ਕਾਲਮ ੨ ਹੇਠ ਅੰਕਿਤ ਹੈ

ਗੁਰਬਾਣੀ ਵਿਚ ਗੋੁਬਿੰਦ ਆਦਿ ਸ਼ਬਦਾਂ ਵਿਚ ਦੋ-ਦੋ ਮਾਤ੍ਰਾ ਵੇਖੀਆਂ ਜਾਂਦੀਆਂ ਹਨ, ਇਕ ਮਾਤ੍ਰਾ ਅਰਥ ਪਾਠ ਦੀ ਅਤੇ ਦੂਜੀ ਸੰਗੀਤ ਧਾਰਣਾ ਦੀ ਹੋਇਆ ਕਰਦੀ ਹੈ।

੨. "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ਿਰੋਮਣੀ ਵਿਆਕਰਣ" ਸਫਾ ੯੬

ਕਰਤਾ : ਪੰਡਤ ਕਰਤਾਰ ਸਿੰਘ 'ਦਾਖਾ'

ਪ੍ਰਕਾਸ਼ਕ : ਗਿਆਨੀ ਰਘਬੀਰ ਸਿੰਘ ਦਾਖਾ ਜ਼ਿਲ੍ਹਾ ਲੁਧਿਆਣਾ ਅਨੁਸਾਰ :

(ੲ) ਲਘੂ ਗੁਰੂ ਆਦਿ ਦੇ 'ਮਾਨ' ਅਨੁਸਾਰ -

੧. ਛੰਦ ਅਥਵਾ ਤਾਲ ਦੀ ਮਾਤ੍ਰਾ ਦੇ ਵਾਧੇ-ਘਾਟੇ ਨਾਲ ਲਘੂ-ਗੁਰੂ ਦਾ 'ਮਾਨ' ਬਦਲ ਜਾਂਦਾ ਹੈ ਅਤੇ ਉਸ ਦਾ ਚਿੰਨ੍ਹ ਮਾਤ੍ਰਾ ਦੇ ਰੂਪ ਵਿਚ (ਧੁਪ) ਵਾਂਗ ਕਰ ਦਿੱਤਾ ਜਾਂਦਾ ਹੈ।

ਜੈਸੇ

'ਮਨੋੁ ਲੋਭੀਆ' ਵਿਚ ਅਸਲ ਪਦ ਤਾਂ 'ਮਨੁ' ਹੈ। ਪਰੰਤੂ ਤਾਲ ਵਿਚ ੧ ਮਾਤ੍ਰਾ ਵਧਾਉਣ ਲਈ ਹੋੜਾ ਭੀ ਕੀਤਾ ਗਿਆ ਹੈ। ਪੁਨਾ

੨. "ਨ ਪਾਈਐ ਜੋੁਨੀਐ" ਦੇ 'ਜੋ' ਨੂੰ ਲਘੂ ਪੜ੍ਹਨ ਲਈ ਹੇਠਾਂ ਔਂਕੜ ਕਰ ਦਿੱਤਾ ਹੈ ਅਤੇ 'ਚਰਣ ਕਮਲ ਸਿਉ ਲਾਗੋ ਮਾਨੁ॥' ਇਸ ਵਿਚ ਬੰਦ ਦਾ ਅੰਤਿਮ ਸੁਰ ਮੇਲਣ ਲਈ 'ਮਨੁ' ਨੂੰ 'ਮਾਨੁ' ਕਰਕੇ ਲਿਖਿਆ ਹੈ। ਏਵੇਂ 'ਸ੍ਰਣ' ਦਾ 'ਸ੍ਰਾਣ' ਪੜ੍ਹਿਆ ਗਿਆ ਹੈ।

ਜ਼ਰੂਰੀ ਨੋਟ: ਸਤਿਕਾਰਯੋਗ ਪੰਡਤ ਕਰਤਾਰ ਸਿੰਘ ਜੀ ਭੁਲੇਖੇ ਨਾਲ ਸ਼ਬਦ

'ਲੋਭਾਨ' ਦੀ ਥਾਂ 'ਮਨੋ' ਦੁ-ਮਾਤ੍ਰਾ ਦਾ ਜ਼ਿਕਰ ਕਰੀ ਜਾ ਰਹੇ ਹਨ। ਜਦ ਕਿ ਪੂਰੀ ਤੁਕ "ਏਹੁ ਮਨੋ ਮੂਰਖੁ ਲੋਭੀਆ ਲੋਭੇ ਲਗਾ ਲੋੁਭਾਨੁ॥ ਪੰਨਾ ੨੧ 'ਤੇ ਦਰਜ ਹੈ ਲੋੁਭਾਨੁ ਦੁ-ਮਾਤ੍ਰਾ ਵਾਲਾ ਸ਼ਬਦ ਹੈ ਇਸ ਸੰਬੰਧੀ ਵਿਚਾਰ ਕਰਨਾ ਚਾਹੀਦਾ ਸੀ। ਇਸ ਲਈ 'ਲੋੁਭਾਨੁ' ਦਾ ਮੂਲ ਰੂਪ 'ਲੋਭਾਨ' ਹੈ ਇਸ ਦਾ ਉਚਾਰਨ 'ਲੁਭਾਨ' ਕਰਨਾ ਹੈ। ਇੱਥੇ ਮਾਨ ਦਾ ਅਰਥ ਵਜ਼ਨ, ਤੋਲ ਹੈ।

ਤਹ ਜਨਮ ਨ ਮਰਣਾ ਆਵਣ ਜਾਣਾ ਬਹੁੜਿ ਨ ਪਾਈਐ ਜੋੁਨੀਐ॥ ਇਸੇ ਤਰ੍ਹਾਂ 'ਜੋੁਨੀਐ' ਦੁ-ਮਾਤ੍ਰਾ ਦਾ ਮੂਲ ਸ਼ਬਦ 'ਜੋਨੀਐ' ਹੈ ਅਤੇ ਇਸ ਦਾ ਉਚਾਰਨ 'ਜੁਨੀਐ' ਕਰਨਾ ਹੈ।

ਪੰਡਤ ਜੀ ਨੇ ਸ੍ਰਣ ਤੋਂ ਸ੍ਰਾਣ ਲਿਖਿਆ ਹੈ ਜਦਕਿ ਇਹ ਸ਼ੁਧ ਤੁਕ 'ਸਾਧਸੰਗਤਿ ਕੀ ਧੂਰਿ ਇਕ ਮਾਂਗਉ ਜਨ ਨਾਨਕ ਪਇਓ ਸਰਾਨ॥' (ਪੰਨਾ ੧੨੦੩) 'ਤੇ ਦਰਜ ਹੈ। ਇਸ ਤੁਕ ਵਿਚ ਸਰਨ ਤੋਂ ਸਰਾਨ ਬਣਾਇਆ ਗਿਆ ਹੈ ਜਿਵੇਂ: ਸੰਗਤਿ ਤੋਂ ਸੰਗਾਤਿ, ਕਰਮ ਤੋਂ ਕਰਾਮ, ਭਗਤਿ ਤੋਂ ਭਗਾਤਿ ਆਦਿ।

੩. ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਵੀਰ ਸਿੰਘ, ਛਾਪਕ: ਭਾਈ ਵੀਰ ਸਿੰਘ ਸਾਹਿਤ ਸਦਨ ਦਿੱਲੀ ਅਨੁਸਾਰ :

*ਆਪੇ ਨੇੜੈ ਦੂਰਿ ਆਪੇ ਹੀ ਆਪੇ ਮੰਝਿ ਮਿਆਨੋੁ ॥*
*ਆਪੇ ਵੇਖੈ ਸੁਣੇ ਆਪੇ ਹੀ ਕੁਦਰਤਿ ਕਰੇ ਜਹਾਨੋੁ ॥*
*ਜੋ ਤਿਸੁ ਭਾਵੈ ਨਾਨਕਾ ਹੁਕਮੁ ਸੋਈ ਪਰਵਾਨੋੁ ॥* *(ਪੰਨਾ ੨੫)*

ਤਿੰਨਾਂ ਪਦਾਂ ਨੂੰ ਦੋ ਮਾਤ੍ਰਾ ਹਨ ਔਂਕੜ ਤੇ ਹੋੜਾ। ਅਰਥ ਕਰਨ ਵਾਸਤੇ ਔਂਕੜ ਦਿੱਤਾ ਹੈ ਕਿ ਇਨ੍ਹਾਂ ਦਾ ਅਰਥ ਭਾਵ ਹੈ ਮਿਆਨੁ, ਜਹਾਨੁ ਤੇ ਪਰਵਾਨੁ। ਹੋੜਾ ਹੋਣ ਕਰਕੇ ਅਰਥ ਨਹੀਂ ਬਦਲਣਾ ਕਿਉਂ ਕਿ ਉਹ ਸੈਨਤ ਗਾਉਣ ਵਾਲੇ ਨੂੰ ਹੈ। ਗਾਯਨ ਕਰਨ ਵਾਲੇ ਨੇ ਇਸ ਨੂੰ ਦੀਰਘ ਕਰਕੇ ਗਾਉਣਾ ਹੈ, ਚਾਹੇ ਤਾ ਪਲੁਤ ਵਿਚ ਲਮਕਾ ਲਵੇ। ਵਜ਼ਨ ਮੂਜਬ ਉਂਵ ਬੀ ਪਹਿਲੇ ਤੇ ਅੰਤਲੇ ਅੰਕ ਨਾਲੋਂ ਵਿਚਲੇ ਅੰਕਾਂ ਦਾ ਵਜ਼ਨ ਹੋਰ ਹੈ। (ਸੈਂਚੀ ਪਹਿਲੀ, ਸਫਾ ੩੫੩)

*- ਗੁਰਮੁਖਿ ਤੋਲਿ ਤੋੁਲਾਇਸੀ ਸਚੁ ਤਰਾਜੀ ਤੋਲੁ।* *(ਪੰਨਾ ੫੯)*

ਤੋੁਲਾਇਸੀ - ਤੁਲਾਏਗਾ। ਏਥੇ ਤੱਤੇ ਨੂੰ ਔਂਕੜ ਬੀ ਹੈ ਤੇ ਹੋੜਾ ਬੀ। ਛੰਦ ਦਾ ਵਜ਼ਨ ੨੪ ਮਾਤ੍ਰਾ ਦਾ ਹੋੜੇ ਨਾਲ ਪੂਰਾ ਹੁੰਦਾ ਹੈ ਪਰ ਉਂਵ ਪਦ 'ਤੁਲਾਇਸੀ' ਬੋਲ ਚਾਲ ਵਿਚ ਹੈ। ਇਸ ਕਰਕੇ ਦੁਇ ਮਾਤ੍ਰਾ ਦਿੱਤੀਆਂ ਹਨ।

(ਪੋਥੀ ਦੂਜੀ, ਸਫਾ ੫੫੬)

*- ਰਾਜ ਮਿਲਕ ਜੋਬਨ ਗ੍ਰਿਹ ਸੋਭਾ ਰੂਪਵੰਤੁ ਜੋੁਆਨੀ ॥* *(ਪੰਨਾ ੩੭੯)*

ਨਿਰੁਕਤ - ਸੋਭਾ - (ਸੰ. ਸ਼ੋਭਾ, ਸ਼ੋਭਾ=ਸੁੰਦਰਤਾ। ਸ਼ੋਭਨਾ=ਚੰਗੀ ਇਸਤ੍ਰੀ) ਸੋਭਾ ਏਥੇ ਸ਼ੋਭਨਾ ਦਾ ਸੰਖੇਪ ਰੂਪ ਹੈ, 'ਰੂਪਵੰਤ' ਤੇ 'ਜੋੁਆਨੀ' ਉਸ ਦੇ ਵਿਸ਼ੇਸ਼ਣ

ਹਨ। 'ਜੋੁਆਨੀ' ਦੇ ਸ਼ੁਧ ਅਰਥ ਏਥੇ 'ਜੁਆਨੀ ਵਾਲੀ' ਹੈ, ਜੋ+ਆਨੀ=ਜੋ ਲਿਆਂਦੀ ਹੈ, ਇਹ ਠੀਕ ਨਹੀਂ, 'ਜੋ' ਹੋੜਾ ਕੇਵਲ ਛੰਦ ਦਾ ਵਜ਼ਨ ਪੂਰਾ ਕਰਨ ਲਈ ਲਾਇਆ ਹੈ, ਔਂਕੜ ਇਸ ਲਈ ਆਇਆ ਹੈ ਕਿ ਅਰਥ ਲਈ ਇਹ ਪਦ ਜੁਆਨੀ ਹੈ। ਇਸ ਕਰਕੇ ਦੋ ਮਾਤ੍ਰਾ ਹਨ। ਜੋੁਆਨੀ ਦਾ ਭਾਵ 'ਜੁਆਨੀ ਵੰਤ' ਹੈ, ਜਿਵੇਂ 'ਰੂਪਵੰਤ' ਕਿਹਾ ਹੈ। ਜੁਆਨੀ ਦਾ ਅਰਥ ਭਾਵ ਵਾਚਕ ਸੰਗਯਾ ਵਿਚ ਯੁਬਾ ਅਵਸਥਾ ਨਹੀਂ ਲੈਣਾ, ਕਿਉਂਕਿ 'ਯੁਬਾ ਅਵਸਥਾ' ਦੇ ਅਰਥਾਂ ਵਾਲਾ ਪਦ 'ਜੋਬਨ' ਪਹਿਲੋਂ ਆ ਚੁੱਕਾ ਹੈ। (ਸੈਂਚੀ ਪੰਜਵੀ, ਸਫਾ ੨੩੯੧)

*– ਸਰਣਿ ਪਇਆ ਨਾਨਕ ਸੋੁਹੇਲਾ ॥* *(ਪੰਨਾ ੩੮੩)*

ਸੋੁਹੇਲਾ – ਸੁਖੀ। ਪਾਠ ਹੈ ਸੁਹੇਲਾ। ਹੋੜਾ, ਮਾਤ੍ਰਾ ਪੂਰਨ ਕਰਨ ਵਾਸਤੇ ਲਾਇਆ ਹੈ। (ਸੈਂਚੀ ਪੰਜਵੀਂ, ਸਫਾ ੨੪-੮)

ਜ਼ਰੂਰੀ ਨੋਟ:– ਭਾਈ ਸਾਹਿਬ ਭਾਈ ਵੀਰ ਸਿੰਘ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੬੦੭ ਤਕ ਸੱਤਾਂ ਭਾਗਾਂ ਦੇ ਵਿਚ ਅਰਥ ਕੀਤੇ ਹਨ। ਉਪਰੋਕਤ ਚਾਰ ਸ਼ਬਦਾਂ ਤੋਂ ਇਲਾਵਾ ਦੋ ਮਾਤ੍ਰਾ ਦਾ ਹੋਰ ਕਿਤੇ ਵੀ ਜ਼ਿਕਰ ਨਹੀਂ ਕੀਤਾ।

੪. ਸ਼ਬਦਾਰਥ ਪ੍ਰਿੰ. ਤੇਜਾ ਸਿੰਘ, ਸਫਾ ੫੯

੫. ਤੋੁਲਾਇਸੀ– ਗੁਰਬਾਣੀ ਵਿਚ ਕਈ ਥਾਂ 'ਤੇ ਤੁਕ ਦੀਆਂ ਮਾਤ੍ਰਾ ਪੂਰੀਆਂ ਕਰਨ ਲਈ ਕਿਸੇ ਮਾਤ੍ਰਾ ਨੂੰ ਲਘੂ ਜਾਂ ਗੁਰੂ (ਛੋਟੀ ਜਾਂ ਲੰਮੀ) ਕਰਨ ਦੀ ਲੋੜ ਪੈਂਦੀ ਹੈ। ਇੱਥੇ 'ਤੁਲਾਇਸੀ' ਦੀਆਂ ਛੇ ਮਾਤ੍ਰਾ ਦੀ ਥਾਂ ਸੱਤ ਮਾਤ੍ਰਾ ਕਰਨ ਲਈ 'ਤੁ' ਨੂੰ 'ਤੋੁ' ਕਰ ਕੇ ਲਿਖਿਆ ਹੈ।

ਨੋਟ:– ਉਪਰੋਕਤ ਸ਼ਬਦ 'ਤੋੁਲਾਇਸੀ' ਦੋ ਮਾਤ੍ਰਾ ਵਾਲੇ ਤੋਂ ਇਲਾਵਾ ਸ਼ਬਦਾਰਥ ਵਿਚ ਹੋਰ ਕਿਤੇ ਵੀ ਦੁ-ਮਾਤ੍ਰੇ ਦਾ ਜ਼ਿਕਰ ਪੁਨਰ ਵੀਚਾਰ ਨਹੀਂ ਕੀਤਾ ਗਿਆ।

੫. ਗੁਰਬਾਣੀ ਵਿਆਕਰਣ, ਪ੍ਰੋ. ਸਾਹਿਬ ਸਿੰਘ, ਸਫਾ ੪੦੧

( ੋ ) ਕਿ ( ੁ )

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਈ ਲਫਜ਼ ਐਸੇ ਮਿਲਦੇ ਹਨ ਜਿਨ੍ਹਾਂ ਦੇ ਕਿਸੇ ਅੱਖਰ ਨਾਲ ( ੋ ) ਅਤੇ ( ੁ ) ਦੋਵੇਂ ਮਾਤ੍ਰਾ ਵਰਤੇ ਹੋਏ ਹਨ। ( ੁ ) ਵਾਲੇ ਅੱਖਰ ਦੀ ਇਕ ਮਾਤ੍ਰਾ ਹੁੰਦੀ ਹੈ ਅਤੇ ( ੋ ) ਵਾਲੇ ਅੱਖਰ ਦੀਆਂ ਦੋ। ਕਵਿਤਾ ਵਿਚ ਕਈ ਵਾਰੀ ਇਕ ਮਾਤ੍ਰਾ ਵਾਲੇ ਅੱਖਰ ਨੂੰ 'ਦੁ-ਮਾਤ੍ਰਿਕ' ਬਣਾਉਣਾ ਪੈ ਜਾਂਦਾ ਹੈ; ਅਤੇ ਕਦੇ 'ਦੁ-ਮਾਤ੍ਰਿਕ' ਨੂੰ 'ਇਕ ਮਾਤ੍ਰਿਕ'।

ਅਜਿਹੀ ਹਾਲਤ ਵਿਚ ਉਸ ਲਫਜ਼ ਦਾ ਅਸਲੀ ਸਰੂਪ ਭੀ ਪਾਠਕਾਂ ਦੇ ਦ੍ਰਿਸ਼ਟੀ-ਗੋਚਰ ਰੱਖਣ ਵਾਸਤੇ ਦੋਵੇਂ ਹੀ ਮਾਤ੍ਰਾ ਵਰਤੀਆਂ ਮਿਲਦੀਆਂ ਹਨ। ੧) ਉਹ ਸ਼ਬਦ ਜਿਨ੍ਹਾਂ ਦੇ ਕਿਸੇ ਅੱਖਰ ਦੇ ਨਾਲ ਅਸਲ ਵਿਚ ( ੁ ) ਹੈ, ਪਰ ਛੰਦ ਦੀ ਚਾਲ ਅਨੁਸਾਰ ਦੋ ਮਾਤ੍ਰਾ ਕਰਨ ਵਾਸਤੇ ( ੋ ) ਵਰਤਿਆ ਹੋਇਆ ਹੈ। ਪੜ੍ਹਨ ਵੇਲੇ

( ੁ) ਦੇ ਥਾਂ ( ੋ) ਪੜ੍ਹਨਾ ਹੈ। ਵੇਖੋ :

*ਮੋ ਕਉ ਧਾਰਿ ਕ੍ਰਿਪਾ ਮਿਲੀਐ ਗੁਰ ਦਾਤੇ*
*ਹਰਿ ਨਾਨਕ ਭਗਤਿ ਉਮਾਹਾ ਰਾਮ* *(ਪੰਨਾ ੬੯੯)*

'ਉਮਾਹਾ' ਤੋਂ 'ਓਮਾਹਾ'। ਇਥੇ 'ੳ' ਦੇ ਨਾਲ ( ੁ) ਅਤੇ ( ੋ) ਦੋਵੇਂ ਹਨ:

ਪ੍ਰੰਤੂ ਪ੍ਰੋ: ਸਾਹਿਬ ਸਿੰਘ ਜੀ ਗੁਰਬਾਣੀ ਦਰਪਣ ਪੋਥੀ ਨੰ: ੫ ਸਫਾ ੨੦੨ 'ਤੇ 'ਉਮਾਹਾ' ਬਾਰੇ ਇਸ ਤਰ੍ਹਾਂ ਲਿਖਦੇ ਹਨ, "ਉਮਾਹਾ- ਚਾਉ, ਉਤਸ਼ਾਹ, ਆਨੰਦ (ਅੱਖਰ 'ੳ' ਦੇ ਨਾਲ ਦੋ ਲਗਾਂ ਹਨ- ੋ ਅਤੇ ੁ। ਅਸਲ ਲਫ਼ਜ਼ 'ਓਮਾਹਾ' ਹੈ ਇੱਥੇ 'ਉਮਾਹਾ' ਪੜ੍ਹਨਾ ਹੈ)।੧।

*ਸੰਤਾ ਕਉ ਮਤਿ ਕੋਈ ਨਿੰਦਹੁ ਸੰਤ ਰਾਮੁ ਹੈ ਏਕੋੁ ॥*
*ਕਹੁ ਕਬੀਰ ਮੈ ਸੋ ਗੁਰੁ ਪਾਇਆ ਜਾ ਕਾ ਨਾਉ ਬਿਬੇਕੋੁ॥* *(ਪੰਨਾ ੭੯੩)*

'ਏਕੁ' ਤੋਂ 'ਏਕੋ'। 'ਬਿਬੇਕੁ' ਤੋਂ 'ਬਿਬੇਕੋ'।

*– ਮੋੁਲਿ ਅਮੋੁਲੁ ਨ ਪਾਈਐ ਵਣਜਿ ਨ ਲੀਜੈ ਹਾਟਿ ॥* *(ਪੰਨਾ ੧੦੮੭)*
*– ਸੁਖ ਸਾਗਰੋੁ ਪਾਇਆ ਸਹਜ ਸੁਭਾਇਆ ਜਨਮ ਮਰਨ ਦੁਖ ਹਾਰੇ ॥*
*(ਪੰਨਾ ੧੧੨੨)*
*– ਮੈ ਅਨਦਿਨੋੁ ਸਦ ਸਦ ਸਦਾ ਹਰਿ ਜਪਿਆ ਹਰਿ ਨਾਉ॥* *(ਪੰਨਾ ੧੨੦੧)*

'ਮੁਲਿ ਅਮੁਲੁ' ਤੋਂ 'ਮੋਲਿ ਅਮੋਲ'।

੨) ਉਹ ਸ਼ਬਦ ਜੋ ਅਸਲ ਸਰੂਪ ਵਿਚ ( ੋ) ਵਾਲੇ ਹਨ, ਪਰ ਉਹਨਾਂ ਨੂੰ ਛੰਦ ਚਾਲ ਵਾਸਤੇ ਇਕ-ਮਾਤ੍ਰਿਕ ਕਰਨ ਹਿੱਤ ਉਹਨਾਂ ਦੇ ( ੋ) ਵਾਲੇ ਅੱਖਰ ਦੇ ਹੇਠ ( ੁ) ਭੀ ਵਰਤਿਆ ਗਿਆ ਹੈ। ਪਾਠ ਕਰਨ ਵੇਲੇ ਇਹਨਾਂ ਨੂੰ ਇਉਂ ਪੜ੍ਹਨਾ ਹੈ, ਜਿਵੇਂ ਇਹ ( ੁ-ਅੰਤ) ਹਨ। ਵੇਖੋ :

*– ਪ੍ਰਭ ਕਿਰਪਾਲ ਦਇਆਲ ਗੋੁਬਿੰਦ ॥* *(ਪੰਨਾ ੮੬੬)*
*– ਦਇਆ ਧਾਰੀ ਗੋਵਿਦ ਗੋੁਸਾਈ ॥* *(ਪੰਨਾ ੮੯੧)*
*– ਓੁਨਮੋ ਭਗਵੰਤ ਗੁਸਾਈ ॥* *(ਪੰਨਾ ੮੯੭)*
*– ਗੁਰਮੁਖਿ ਤੋਲਿ ਤੋੁਲਾਵੈ ਤੋਲੈ ॥* *(ਪੰਨਾ ੯੩੨)*
*– ਜਿਹ ਠਾਕੁਰੁ ਸੁਪ੍ਰਸੰਨੁ ਭਯੋੁ ਸਤਸੰਗਤਿ ਤਿਹ ਪਿਆਰੁ ॥* *(ਪੰਨਾ ੧੩੮੬)*
*– ਸਾਈ ਸੋੁਹਾਗਣਿ ਸਾਈ ਭਾਗਣਿ ਜੈ ਪਿਰਿ ਕਿਰਪਾ ਧਾਰੀ ॥* *(ਪੰਨਾ ੯੫੯)*
*– ਗੋਪੀ ਕਾਨੁ ਨ ਗਊ ਗੋੁਆਲਾ ॥* *(ਪੰਨਾ ੧੦੩੫)*

੬. ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪਹਿਲੀ ਸਫਾ ੧੬੫

ਤੋੁਹੀ – ਤੇਰੀ। (ਅੱਖਰ 'ਤ' ਦੇ ਨਾਲ ਦੋ ਲਗਾਂ ਹਨ – ੋ ਅਤੇ ੁ। ਅਸਲ ਵਿਚ ਲਫ਼ਜ਼ 'ਤੁਹੀ' ਹੈ, ਇੱਥੇ 'ਤੋਹੀ' ਪੜ੍ਹਨਾ ਹੈ।)

**ਚਲਦਾ. . .**

# ੧੯੮੪ ਦੰਗਿਆਂ ਦਾ ਚਸ਼ਮਦੀਦ

*– ਸ. ਲਖਵੰਤ ਸਿੰਘ**

ਮੈਂ (ਲਖਵੰਤ ਸਿੰਘ ਖੇੜਾ) ਯਮੁਨਾ ਵਿਹਾਰ ਡੀ. ਡੀ. ਏ. ਦੀ ਕਲੋਨੀ ਬੀ-੫/੧੧੯ ਮਕਾਨ ਵਿਚ ਰਹਿੰਦਾ ਸੀ। ਇਹ ਸਰਕਾਰੀ ਕਲੋਨੀ ਗੋਂਡਾ ਭਜ਼ਨਪੁਰਾ ਤੇ ਗੋਕਲਪੁਰੀ ਦਰਮਿਆਨ ਸਥਿਤ ਹੈ। ਉਸ ਵਕਤ ਮੈਂ ਲੋਕ ਭਲਾਈ ਦੇ ਕੰਮਾਂ ਵਿਚ ਜੁਟਿਆ ਹੋਇਆ ਸੀ। ਸ਼ਾਇਦ ਇਨ੍ਹਾਂ ਪਰਉਪਕਾਰੀ ਕੰਮਾਂ ਨੇ ਹੀ ਮੇਰਾ ਜੀਵਨ ਬਚਾਇਆ। ਉਦੋਂ ਮੈਂ ਬੀ-ਬਲਾਕ ਦੇ ਸਰਕਾਰੀ ਪ੍ਰਾਇਮਰੀ ਸਕੂਲ ਦਾ ਪੀ. ਟੀ. ਏ. ਦਾ ਸੈਕਟਰੀ, ਬੀ ਬਲਾਕ ਰੈਜ਼ੀਡੈਂਟਸ ਵੈਲਫ਼ੇਅਰ ਐਸੋਸੀਏਸ਼ਨ ਦਾ ਜਨਰਲ ਸੈਕਟਰੀ ਅਤੇ ਗੁਰਦੁਆਰਾ ਸਾਹਿਬ ਦਾ ਸਟੋਰ ਕੀਪਰ ਸੀ।

ਮੈਂ ਸਕੂਲ ਦਾ ਸੈਕਟਰੀ ਤੇ ਗੋਂਡੇ ਦੇ ਸਕਸੈਨਾ ਸਾਹਿਬ ਉਪ ਪ੍ਰਧਾਨ ਸਨ। ਸਤੰਬਰ ੧੯੮੪ ਨੂੰ ਸਕਸੈਨਾ ਸਾਹਿਬ ਮੇਰੇ ਘਰ ਆਏ ਅਤੇ ਕਹਿਣ ਲੱਗੇ ਕਿ ਵੋਟਾਂ ਦੇ ਸਬੰਧ ਵਿਚ ਕਾਂਗਰਸ ਦੇ ਕਾਰਪੋਰੇਸ਼ਨ ਮੈਂਬਰ ਸ੍ਰੀ ਬਾਬੂ ਰਾਮ ਜੀ ਨੇ ਮੇਰੀ ਡਿਊਟੀ ਡਾਟਾ ਇਕੱਠਾ ਕਰਨ ਦੀ ਲਾਈ ਹੈ। ਹੱਸਦਿਆਂ-ਹੱਸਦਿਆਂ ਉਸ ਨੇ ਸਾਰੇ ਘਰ ਦੇ ਮੈਂਬਰਾਂ ਦੇ ਨਾਮ, ਉਮਰ ਤੇ ਪਤੇ ਨੋਟ ਕੀਤੇ। ਮੈਂ ਉਸ ਦੇ ਹੱਥੋਂ ਲਿਸਟ ਲਈ, ਜੋ ੧੯ ਘਰਾਂ ਦਾ ਡਾਟਾ ਸੀ, ਪੁੱਛਿਆ, ਇਹ ਸਾਰੇ ਸਿੱਖਾਂ ਦਾ ਹੀ ਕਿਉਂ ਵੇਰਵਾ ਹੈ? ਉਸ ਨੇ ਉੱਤਰ ਦਿੱਤਾ ਕਿ ਸਿੱਖ ਜਿਆਦਾ ਵਿਸ਼ਵਾਸੀ ਹੁੰਦੇ ਹਨ ਤੇ ਇਨ੍ਹਾਂ ਦੀ ਡਿਊਟੀ ਆਉਣ ਵਾਲੀਆਂ ਚੋਣਾਂ ਵਿਚ ਲਗਾਉਣੀ ਹੈ। ਹੱਸ ਖੇਡ ਕੇ ਚਾਹ ਪੀ ਕੇ ਵਿਦਾ ਹੋ ਗਏ।

ਸਾਡੀ ਕਲੋਨੀ ਨਵੀਂ ਹੋਣ ਕਰਕੇ ਸੀਵਰੇਜ, ਸੜਕਾਂ, ਬਿਜਲੀ, ਨਾਲਿਆਂ ਤੇ ਪੀਣ ਵਾਲੇ ਪਾਣੀ ਦੀ ਭਾਰੀ ਸਮੱਸਿਆ ਸੀ। ਇਹ ਸ੍ਰੀ ਐਚ.ਕੇ.ਐਲ ਭਗਤ ਹਾਊਸਿੰਗ ਮਨਿਸਟਰ ਦੇ ਏਰੀਆ ਵਿਚ ਹੋਣ ਕਰਕੇ ਉਸ ਨਾਲ ਕਾਫੀ ਵਾਸਤਾ ਰਹਿੰਦਾ ਸੀ। ਤਕਰੀਬਨ ਹਫਤੇ ਵਿਚ ਇਕ ਵਾਰ ਜ਼ਰੂਰ ਮਨਿਸਟਰ ਸਾਹਿਬ ਨਾਲ ਮੁਲਾਕਾਤ ਹੁੰਦੀ ਰਹਿੰਦੀ ਸੀ। ਅਸੀਂ ਉਨ੍ਹਾਂ ਦੇ ਨਿਰੇ ਵਾਅਦਿਆਂ ਤੋਂ ਤੰਗ ਆ ਕੇ ਸਰਬਸੰਮਤੀ ਨਾਲ ਫੈਸਲਾ ਕੀਤਾ ਕਿ ਜਦੋਂ ਵੀ ਕਿਸੇ ਕੰਮ ਭਗਤ ਜੀ ਆਉਣ ਤਾਂ ਰੋਸ ਪ੍ਰਦਰਸ਼ਨ ਕੀਤਾ ਜਾਵੇ। ਦੋ ਖੁਸ਼ੀ ਦੇ ਪ੍ਰੋਗਰਾਮਾਂ ਤੋਂ ਬਾਅਦ ਨਾਅਰੇ ਮਾਰੇ ਗਏ। ਇਕ ਵਾਰੀ ਉਹ ਕਲੋਨੀ ਦੇ ਡੀ. ਡੀ. ਏ. ਦੇ ਦਫ਼ਤਰ ਵਿਚ ਆਏ, ਉਦੋਂ ਜਿਆਦਾ ਇਕੱਠ ਨੇ ਘੇਰ ਲਿਆ। ਪੁਲਿਸ ਕਾਰਜਕਾਰਨੀ ਮੈਂਬਰਾਂ ਨੂੰ ਥਾਣੇ ਲੈ ਗਈ। ਬਾਅਦ

** ੮-ਏ/੩੧੧, ਪ੍ਰੀਤ ਵਿਹਾਰ, ਧੂਰੀ-੧੪੮੦੨੪*

ਵਿਚ ਭਗਤ ਜੀ ਦੇ ਫ਼ੋਨ 'ਤੇ ਥਾਣੇਦਾਰ ਨੇ ਛੱਡ ਦਿੱਤਾ। ਥਾਣੇਦਾਰ ਨੂੰ ਮੈਂ ਕਿਹਾ ਕਿ ਉਨ੍ਹਾਂ ਨੂੰ ਕਹਿ ਦਿਉ ਸਾਡੇ 'ਤੇ ਮੇਹਰਬਾਨੀ ਨਾਂਹ ਕਰੋ। ਅਸੀਂ ਬਣਦੀਆਂ ਸਹੂਲਤਾਂ ਲੈ ਕੇ ਰਹਾਂਗੇ। ਥਾਣੇਦਾਰ ਨੇ ਕਿਹਾ ਕਿ, ਤੁਸੀਂ ਨੇਤਾ ਜੀ ਦੇ ਖਿਲਾਫ਼ ਨਾਅਰੇਬਾਜ਼ੀ ਅਤੇ ਮੁਜ਼ਾਹਰਾ ਕੀਤਾ ਹੈ। ਅੱਗੋਂ ਤੋਂ ਸੋਚ ਲੈਣਾ ਕਿ ਉਹ ਵੀ ਕੌਂਟਰ ਅਟੈਕ ਕਰਨਗੇ ਤੇ ਅਸੀਂ ਬੇਵੱਸ ਹੋ ਕੇ ਤੁਹਾਡੇ ਖ਼ਿਲਾਫ਼ ਕਾਰਵਾਈ ਕਰਨ ਲਈ ਮਜਬੂਰ ਹੋਵਾਂਗੇ। ਅਸੀਂ ਸਾਰੇ ਥਾਣਿਓਂ ਵਾਪਿਸ ਆ ਗਏ। ਦੂਜੇ ਦਿਨ ਭਗਤ ਜੀ ਦੇ ਸੱਦੇ 'ਤੇ ਅਸੀਂ ਉਨ੍ਹਾਂ ਦੀ ਰਿਹਾਇਸ਼ 'ਤੇ ਮਿਲੇ।

ਯਮੁਨਾ ਵਿਹਾਰ ਇਲਾਕੇ ਦੇ ਗੁਰਦੁਆਰਾ ਸਾਹਿਬ ਦੀ ਸਰਬਸੰਮਤੀ ਕਾਰਜਕਾਰਨੀ ਫੈਸਲੇ ਅਨੁਸਾਰ ਮਿਤੀ ੩੧.੧੦.੧੯੮੪ ਨੂੰ ਅਸੀਂ ਪ੍ਰਭਾਤ ਫੇਰੀ ਸ਼ੁਰੂ ਕਰ ਦਿੱਤੀ ਸੀ। ੦੮.੧੧.੧੯੮੪ ਨੂੰ ਪਹਿਲੀ ਪਾਤਸ਼ਾਹੀ ਜੀ ਦਾ ਪ੍ਰਕਾਸ਼ ਦਿਹਾੜਾ ਸੀ। ਉਸੇ ਦਿਨ ਦੁਪਹਿਰ ਵੇਲੇ ਭਾਰਤ ਦੇ ਪ੍ਰਧਾਨ ਮੰਤਰੀ ਦਾ ਕਤਲ ਹੋ ਗਿਆ। ਸ਼ਾਮ ਨੂੰ ਮਾਸਟਰ ਸ਼ੋਭਾ ਰਾਮ ਦਾ ਸੁਨੇਹਾ ਆ ਗਿਆ ਕਿ ਕੱਲ੍ਹ ਪ੍ਰਭਾਤ ਫੇਰੀ ਨਹੀਂ ਨਿਕਲੇਗੀ। ਅਗਰ ਐਸਾ ਕੀਤਾ ਤਾਂ ਨੁਕਸਾਨ ਦੀ ਜ਼ਿੰਮੇਵਾਰੀ ਤੁਹਾਡੀ ਹੋਵੇਗੀ। ਸੁਨੇਹਾ ਮਿਲਦਿਆਂ ਅਸੀਂ ਗੁਰਦੁਆਰਾ ਸਾਹਿਬ ਮੀਟਿੰਗ ਕਰ ਕੇ ਫੈਸਲਾ ਕੀਤਾ ਕਿ ਸਵੇਰੇ ੦੮:੦੦ ਵਜੇ ੦੧.੧੧.੧੯੮੪ ਨੂੰ ਥਾਣੇ ਪਹੁੰਚ ਕੇ ਪ੍ਰਭਾਤ ਫੇਰੀ ਲਈ ਸਹਾਇਤਾ ਮੰਗੀ ਜਾਵੇ। ਸਵੇਰੇ ੮:੦੦ ਵਜੇ ਮੈਂ, ਭੱਲਾ ਜੀ ਪ੍ਰਧਾਨ, ਗਰੋਵਰ ਜੀ ਸਕੱਤਰ ਤੇ ਸ. ਕੁਲਦੀਪ ਸਿੰਘ ਪ੍ਰਚਾਰ ਸਕੱਤਰ ਥਾਣੇ ਪਹੁੰਚ ਕੇ ਮਾਸਟਰ ਸ਼ੋਭਾ ਰਾਮ ਦੀ ਧਮਕੀ ਦਾ ਜ਼ਿਕਰ ਕੀਤਾ ਤੇ ਸਹਾਇਤਾ ਦੀ ਬੇਨਤੀ ਕੀਤੀ। ਅੱਗੋਂ ਚੌਧਰੀ ਸਾਹਿਬ ਨੇ ਉੱਤਰ ਦਿੱਤਾ, ਉੱਤੋਂ ਅਦੇਸ਼ ਬਹੁਤ ਸਖਤ ਹਨ, ਉਨ੍ਹਾਂ ਦੇ ਹੁਕਮਾਂ ਨਾਲ ਸਾਡੇ ਕੋਲ ਤਿੰਨ ਸਿੱਖ ਸਿਪਾਹੀ ਹਨ। ਜਿਨ੍ਹਾਂ ਤੋਂ ਹਥਿਆਰ ਵਾਪਸ ਲੈ ਲਏ ਹਨ। ਅਗਰ ਤੁਸੀਂ ਬਚਨਾ ਹੈ ਤਾਂ ਥਾਣਿਓਂ ਨਿਕਲ ਜਾਉ। ਥੋੜੀ ਦੇਰ ਬਾਅਦ ਇਕ ਖ਼ੂਨੋ-ਖ਼ੂਨ ਹੋਇਆ ਸਿੱਖ ਆਇਆ ਤੇ ਸਹਾਇਤਾ ਮੰਗੀ। ਉਸ ਨੂੰ ਫਟਾਕ ਉੱਤਰ ਜੇ ਬਚਨਾ ਹੈ ਤਾਂ ਥਾਣਿਓਂ ਭੱਜ ਜਾਂ। ਨਾਲ ਹੀ ਦੋ ਸਰਦਾਰ ਰੋਂਦੇ ਹੋਏ ਆਉਂਦੇ ਦਿਖਾਈ ਦਿੱਤੇ। ਐਸਾ ਮਾਹੌਲ ਦੇਖ ਅਸਾਨੂੰ ਆਪਣੇ ਪਰਵਾਰਾਂ ਦਾ ਫ਼ਿਕਰ ਪਿਆ ਤੇ ਅਸੀਂ ਥਾਣਿਓਂ ਨਿਕਲ ਕੇ ਆਪਣੇ-ਆਪਣੇ ਘਰਾਂ ਦੇ ਰਸਤੇ ਫੜੇ। ਜਦੋਂ ਮੈਂ ਬੀ ਤੇ ਸੀ-ਬਲਾਕ ਦੀ ਸਾਂਝੀ ਮੇਨ ਰੋਡ 'ਤੇ ਪਹੁੰਚਿਆ ਤਾਂ ਦੇਖਿਆ ਕਿ ੨੦੦ ਤੋਂ ਵੱਧ ਲੋਕ ਗੁਰਦੁਆਰਾ ਸਾਹਿਬ ਨੂੰ ਅੱਗ ਲਗਾ ਰਹੇ ਸਨ। ਜਲਦੀ ਰਸਤਾ ਬਦਲ ਕੇ ਬੀ-ਬਲਾਕ ਦੇ ਸ਼ਾਪਿੰਗ ਸੈਂਟਰ ਵੱਲ ਭੱਜਿਆ। ਹੋਰ ਅੱਗੇ ਆਉਣ 'ਤੇ ਮੈਂ ਦੇਖਿਆ ਕਿ ਸਾਹਮਣੇ ਮੇਰੇ ਘਰ ਨੂੰ ਕੁਝ ਵਿਅਕਤੀ ਅੱਗ ਲਗਾ ਰਹੇ ਸਨ। ਉੱਥੇ ੧੦/੧੨ ਬਿਹਾਰੀ ਮਜਦੂਰਾਂ ਨੇ ਮੈਨੂੰ ਦੇਖ ਲਿਆ ਤੇ ਰੌਲਾ ਪਾ ਦਿੱਤਾ, ਮਾਰੋ ਸਰਦਾਰ ਕੋ, ਬਸ ਜਿੱਥੇ

ਪੈਂਦੀ ਹੈ, ਪੈਣਦੇ ਵਾਲੀ ਗੱਲ। ਮੇਰੇ ਮੂੰਹ 'ਤੇ ਸਿਰ ਵਿੱਚੋਂ ਖ਼ੂਨ ਵਗ ਰਿਹਾ ਸੀ। ਭਾਗਾਂ ਨਾਲ ਕਿਸੇ ਕੋਲ ਤੇਜ਼ ਹਥਿਆਰ ਨਹੀਂ ਸੀ। ਵੱਡੀ ਵਾਹਿਗੁਰੂ ਦੀ ਮਿਹਰ। ਪਿਟਾਈ ਦੇ ਦਰਮਿਆਨ ਇਕ ਬੱਚਾ ਜੋ ਮੈਨੂੰ ਜਾਣਦਾ ਸੀ। ਮੇਰੇ ਬਲਾਕ ਵਾਸੀਆਂ ਨੂੰ ਬੁਲਾ ਲਿਆਇਆ। ੮-੯ ਵਾਸੀਆਂ ਨੇ ਰੌਲਾ ਪਾ ਕੇ ਮੈਨੂੰ ਉਨ੍ਹਾਂ ਦੇ ਹੱਥੋਂ ਖੋਹ ਕੇ ਲੈ ਗਏ। ਜਲਦੀ ਹੀ ਮੈਨੂੰ ਡਿਟੋਲ ਨਾਲ ਸਾਫ਼ ਕਰ ਕੇ ਇਕ ਕੋਠੀ ਵਿਚ ਛੁਪਾ ਦਿੱਤਾ। ਬਲਾਕ ਵਾਸੀ ਵੀ ਕਾਫੀ ਡਰੇ ਹੋਏ ਸੀ। ਕਿਧਰੇ ਕਿਸੇ ਨੂੰ ਪਤਾ ਲੱਗਿਆ ਤਾਂ ਦੰਗਾਈ ਕਿਧਰੇ ਇਧਰ ਆ ਕੇ ਹੋਰਾਂ ਦਾ ਵੀ ਨੁਕਸਾਨ ਨਾ ਕਰਨ। ਇਤਨਾ ਗੁਪਤ ਕੰਮ ਕੀਤਾ, ਕਿਸੇ ਨੇ ਆਪਣੇ ਘਰ ਵੀ ਨਹੀਂ ਦੱਸਿਆ। ੧.੧੧.੧੯੮੪ ਦੀ ਰਾਤ ਦੇ ੦੨:੦੦ ਵਜੇ ਐਸੋਸੀਏਸ਼ਨ ਦੇ ਪ੍ਰਧਾਨ ਅੱਗਰਵਾਲ ਜੀ ਮੇਰੇ ਕੋਲ ਆਏ ਅਤੇ ਰੱਜ ਕੇ ਅਫ਼ਸੋਸ ਕੀਤਾ ਤੇ ਕਹਿਣ ਲੱਗੇ ਕਿ ਸਭ ਤੋਂ ਜਿਆਦਾ ਨੁਕਸਾਨ ਤੁਹਾਡਾ ਹੋਇਆ ਹੈ। ਮੈਂ ਬੜੀ ਉਤਸੁਕਤਾ ਨਾਲ ਪਰਵਾਰ ਬਾਰੇ ਪੁੱਛਿਆ ਤਾਂ ਉਨ੍ਹਾਂ ਕਿਹਾ ਕਿ ਪਰਵਾਰ ਤਾਂ ਸੇਫ਼ ਹੈ। ਬਾਕੀ ਮਕਾਨ ਸਮਾਨ ਦਾ ਕੁਝ ਨਹੀਂ ਬਚਿਆ। ਸੁਣ ਕੇ ਕਾਫੀ ਧਰਵਾਸ ਹੋਇਆ, ਮੈਂ ਕਿਹਾ ਕਿ ਮਕਾਨ ਨੂੰ ਤਾਂ ਮਾਰੋ ਗੋਲੀ, ਫਿਰ ਬਣ ਜਾਵੇਗਾ। ੨.੧੧.੧੯੮੪ ਨੂੰ ਸਵੇਰੇ ੦੫:੦੦ ਵਜੇ ਮੈਨੂੰ ਇਕ ਨਵੀਂ ਕੋਠੀ ਦੇ ਚੁਬਾਰੇ ਵਿਚ ਬਦਲ ਦਿੱਤਾ, ਉੱਥੇ ਪਹਿਲਾਂ ਹੀ ਮੇਰਾ ਕਿਰਾਏਦਾਰ ਮੌਜੂਦ ਸੀ। ਇਕ ਡੋਲੂ ਪਾਣੀ ਤੇ ੧੦ ਰੋਟੀਆਂ ਅਚਾਰ ਨਾਲ ਦੇ ਗਏ! ਚਲੋ ਦੋਨੋਂ ਦੁੱਖ ਸਾਂਝੇ ਕਰਦੇ ਰਹੇ। ਦਿਨ ਦੇ ੧੨:੩੦ ਵਜੇ ਪ੍ਰਧਾਨ ਸਾਹਿਬ ਫਿਰ ਆਏ, ਇਕ ਹੋਰ ਦੁੱਖ ਦੀ ਗੱਲ ਦੱਸੀ ਕਿ ਖੇੜਾ ਸਾਹਿਬ! ਤੁਹਾਡੇ ਫੂਕੇ ਦੀ ਖ਼ਬਰ ਹਰ ਪਾਸੇ ਪਹੁੰਚਾ ਦਿੱਤੀ ਹੈ। ਮਾਈਂਡ ਨਾ ਕਰਨਾ। ਮੈਂ ਪੁੱਛਿਆ ਕਲੋਨੀ ਦੇ ਹਾਲਾਤ? ਉਨ੍ਹਾਂ ਉੱਤਰ ਦਿੱਤਾ ਕਿ ਤੁਹਾਡੇ ਗੁਰਦੁਆਰਾ ਸਾਹਿਬ ਦੇ ਪ੍ਰਧਾਨ ਭੱਲਾ ਜੀ ਤੇ ਸਕੱਤਰ ਗਰੋਵਰ ਜੀ ਸੜਕ ਦੇ ਉੱਪਰ ਤੇਲ ਪਾ ਕੇ ਫੂਕ ਦਿੱਤੇ ਹਨ ਤੇ ਗੁਰਦੁਆਰਾ ਸਾਹਿਬ ਨੇੜੇ ਸ. ਕੁਲਦੀਪ ਸਿੰਘ ਪ੍ਰਚਾਰਕ ਸਕੱਤਰ ਘਰ ਅੰਦਰ ਹੀ ਸਣੇ ਘਰ ਫੂਕ ਕੇ ਮਾਰ ਦਿੱਤੇ ਗਏ ਹਨ। ਹੁਣ ਤਕ ਦੀ ਇਤਲਾਹ ਮੁਤਾਬਿਕ ਕਲੋਨੀ ਵਿਚ ੧੮ ਸਿੱਖ ਮਰ ਚੁੱਕੇ ਹਨ। ਸਿਰਫ ਸਚਦੇਵੇ ਦੇ ਤਿੰਨ ਪੁੱਤਰ ਮੁਕਾਬਲਾ ਕਰਦੇ ਮਰੇ, ਬਾਕੀ ਸਭ ਅਨਿਆਈਂ ਮੌਤੇ। ਮੈਂ ਫਿਰ ਆਪਣੇ ਪਰਵਾਰ ਬਾਰੇ ਪੁੱਛਿਆ ਤਾਂ ਉਨ੍ਹਾਂ ਉੱਤਰ ਦਿੱਤਾ ਕਿ ਘਬਰਾਓ ਨਾ ਸਾਡੀ ਜ਼ਿੰਮੇਵਾਰੀ ਹੈ। ਪਰ ਦੱਸਣਾ ਨਹੀਂ ਕਿ ਉਹ ਕਿੱਥੇ ਹਨ। ਤੁਹਾਡੇ ਪਰਵਾਰ ਨੂੰ ਵੀ ਇਹੀ ਕਿਹਾ ਹੈ।

ਮਿਤੀ ੨.੧੧.੧੯੮੪ ਸ਼ਾਮ ਨੂੰ ਕਰਫਿਊ ਲੱਗਣ ਦੀ ਇਤਲਾਹ ਮਿਲੀ ਤੇ ਫੌਜ ਆਉਣ ਦੀ ਸੂਚਨਾ। ਮੈਨੂੰ ਤੇ ਕਲੋਨੀ ਵਾਸੀਆਂ ਨੂੰ ਕਾਫੀ ਧਰਵਾਸ ਮਿਲਿਆ। ਚਲੋ ਇਧਰ ਕੋਈ ਮੂੰਹ ਨਹੀਂ ਕਰੇਗਾ। ਸ਼ਾਮ ਨੂੰ ਬੜੀ ਦਲੇਰੀ ਨਾਲ ਸਾਡੇ ਦੋਨਾਂ 'ਤੇ ਚਾਦਰ ਪਾ ਕੇ ਬਜ਼ੁਰਗ ਮੀਆਂ-ਬੀਵੀ ਸ਼ਰਮਾ ਜੀ ਦੇ ਘਰ ਬਦਲ ਦਿੱਤਾ। ਮੈਨੂੰ ਦੇਖ

ਕੇ ਮਾਤਾ ਜੀ ਦੇ ਆਪ ਮੁਹਾਰੇ ਹੰਝੂ ਵਹਿ ਤੁਰੇ। ਸ਼ਰਮਾ ਜੀ ਨੇ ਆਪਣੀ ਘਰਵਾਲੀ ਤੇ ਸਾਨੂੰ ਬੜਾ ਹੌਸਲਾ ਦਿੰਦਿਆਂ ਕਿਹਾ ਕਿ ਮੈਂ ਤਾਂ ਪਹਿਲੇ ਹੀ ਦਿਨ ਪ੍ਰਧਾਨ ਜੀ ਨੂੰ ਕਿਹਾ ਸੀ ਕਿ ਖੇੜਾ ਸਾਹਿਬ ਨੂੰ ਮੇਰੇ ਘਰ ਭੇਜ ਦਿਓ। ਖੈਰ ਪਰੌਂਠੇ ਤਿਆਰ ਹਨ। ਚਾਹ ਮੈਂ ਆਪ ਬਣਾ ਲਿਆਉਨਾ। ਮਨ ਨੂੰ ਬੜ੍ਹਾ ਧਰਵਾਸ ਮਿਲਿਆ। ਉਨ੍ਹਾਂ ਹੀ ਦੱਸਿਆ ਕਿ ਤੁਹਾਡਾ ਲੜਕਾ ੧੩ ਸਾਲ ਦੀ ਕੁੜੀ ਬਣਾ ਕੇ ਮਾਸਟਰ ਜੀ ਨੇ ਆਪਣੇ ਘਰ ਰੱਖਿਆ ਹੋਇਆ ਹੈ। ੧੬ ਸਾਲ ਦੀ ਲੜਕੀ ਤੇ ਧਰਮ ਪਤਨੀ ਗੁਆਂਢ ਰਾਣਾ ਜੀ ਬੈਂਕ ਮੁਲਾਜ਼ਮ ਦੇ ਘਰ ਹਨ। ਕਾਫੀ ਦਿਲ ਹਲਕਾ ਹੋਇਆ। ਮਿਤੀ ੨ ਨਵੰਬਰ ੧੯੮੪ ਦੀ ਰਾਤ ੦੨:੦੦ ਵਜੇ ਬਲਾਕ ਵਾਸੀਆਂ ਮੀਟਿੰਗ ਕਰ ਕੇ ਫੈਸਲਾ ਕੀਤਾ ਕਿ ਮੇਰੀ ਧਰਮ ਪਤਨੀ ਤੇ ਕਿਰਾਏਦਾਰਨੀ ਦੋਨਾਂ ਨੂੰ ਨਾਲ ਲਿਜਾ ਕੇ ਥਾਣੇ ਬਾਹਰ ਬਿਠਾ ਕੇ ਆਉਂਦੀ ਜਾਂਦੀ ਫੌਜ ਨੂੰ ਬੇਨਤੀ ਕਰਨ ਤਾਂ ਕਿ ਦੋਨਾਂ ਪਰਵਾਰਾਂ ਨੂੰ ਕਿਸੇ ਠਿਕਾਣੇ ਪਹੁੰਚਾਇਆ ਜਾਵੇ। ਫੈਸਲੇ ਅਨੁਸਾਰ ਨਵੰਬਰ ੧੯੮੪ ਨੂੰ ਕਲੋਨੀ ਵਾਸੀ ੯:੦੦ ਵਜੇ ਥਾਣੇ ਲੈ ਗਏ। ਅਚਾਨਕ ਇਕ ਫੌਜੀ ਟਰੱਕ ਮਸ਼ੀਨਗੰਨ ਲੈਸ ਆ ਕੇ ਰੁਕਿਆ। ਦੋਨੋ ਦੇਖ ਕੇ ਰੋ ਪਈਆਂ। ਇਕ ਸਿੱਖ ਮੇਜਰ ਹੇਠਾਂ ਉਤਰਿਆ ਤੇ ਰੋਣ ਦਾ ਕਾਰਨ ਪੁੱਛਿਆ। ਧਰਮਪਤਨੀ ਨੇ ਸਾਰਾ ਕੁਝ ਦੱਸ ਦਿੱਤਾ। ਮੇਜਰ ਸਾਹਿਬ ਨੇ ਕਲੋਨੀ ਵਾਸੀਆਂ ਤੇ ਦੋਨਾਂ ਔਰਤਾਂ ਨੂੰ ਟਰੱਕ 'ਚ ਬਿਠਾ ਬੀ. ਸੀ. ਬਲਾਕ ਦੀ ਮੇਨ ਰੋਡ 'ਤੇ ਰੋਕ ਲਿਆ। ਆਪ ਸਾਰਿਆਂ ਨਾਲ ਅਸਾਡੇ ਪਾਸ ਪੈਦਲ ਆ ਕੇ ਮੇਰਾ ਨਾਮ ਲੈ ਕੇ ਅਵਾਜ਼ ਮਾਰੀ। ਤਸੱਲੀ ਨਾ ਹੋਣ ਕਰਕੇ ਅਸੀਂ ਬਾਹਰ ਨਹੀਂ ਆਏ। ਫਿਰ ਪ੍ਰਧਾਨ ਤੇ ਧਰਮਪਤਨੀ ਦੀ ਅਵਾਜ਼ ਨੂੰ ਪਹਿਚਾਣਦਿਆਂ ਅਸੀ ਬਾਹਰ ਆਏ ਸਭ ਦੇਖ ਕੇ ਹੰਝੂ ਰੁਕਣ ਦਾ ਨਾਮ ਨਹੀਂ ਲੈ ਰਹੇ ਸਨ। ਅਸੀ ਸਾਰੇ ਟਰੱਕ ਕੋਲ ਪਹੁੰਚੇ, ਉੱਥੇ ਲੋਕਾਂ ਦਾ ਹਜੂਮ ਇਕੱਠਾ ਹੋ ਗਿਆ। ਮੇਜਰ ਸਾਹਿਬ ਪਿਸਤੌਲ ਤਾਣ ਕਿਹਾ, ਭੱਜ ਜਾਓ, ਵਰਨਾ ਗੋਲੀ ਚਲਾ ਦਿਆਂਗਾ। ਸਭ ਚਲਦੇ ਬਣੇ। ਇਤਨੇ ਚਿਰ ਨੂੰ ਕਲੋਨੀ ਵਾਸੀ ਸਾਰੇ ਪਰਵਾਰ ਨੂੰ ਲੈ ਆਏ। ਅਚਾਨਕ ਮਾਸਟਰ ਸ਼ੋਭਾ ਰਾਮ ਦਾ ਲੜਕਾ ਲਾਲ ਮੋਟਰਸਾਈਕਲ ਤੇ ਆ ਗਿਆ। ਬਜ਼ੁਰਗ ਸ਼ਰਮਾ ਜੀ ਮੇਰੀ ਪੱਗ ਦੇਣ ਆ ਗਏ। ਉਹ ਝੱਟ ਸ਼ਰਮਾ ਜੀ ਨੂੰ ਗਾਲਾਂ ਕੱਢਣ ਲੱਗ ਪਿਆ। ਖੇੜੇ ਨੂੰ ਕਿਉਂ ਬਚਾਇਆ। ਉਹ ਫੌਜੀਆਂ ਨੂੰ ਦੇਖ ਭੱਜਦਾ ਬਣਿਆ। ਬਜ਼ੁਰਗ ਬਗੈਰ ਉੱਤਰ ਦਿੱਤਿਆਂ ਵਾਪਿਸ ਚਲੇ ਗਏ। ਸਾਡਾ ਟਰੱਕ ਪਹਿਲਾਂ ਥਾਣੇ ਗਿਆ, ਉੱਥੋਂ ਸਾਡੇ ਵਰਗੇ ਹੋਰ ਲੱਦ/ਭਰ ਕੇ ਕੈਂਪ ਨਾਨਕਸਰ ਆਸ਼ਰਮ ਵਜੀਰਾਬਾਦ ਰੋਡ ਜਾ ਕੇ ਉਤਰਿਆ। ਜਿਨ੍ਹਾਂ ਨਾਲ ਸੱਦਾ ਠੱਠਾ ਮਜਾਕ ਕਰਦੇ ਸੀ, ਰੂਪ ਬਦਲੇ ਹੋਣ ਕਰਕੇ ਪਹਿਚਾਨਣੇ ਔਖੇ ਹੋ ਗਏ। ਵੇਖਦਿਆਂ-ਵੇਖਦਿਆਂ ਟਰੱਕ ਦੇ ਟਰੱਕ ਭਰੇ ਆ ਰਹੇ ਸਨ। ਰਾਤ ਤਕ ਉੱਥੇ ੭੦੦੦ ਦੇ ਲੱਗਭਗ ਵਿਅਕਤੀ ਪਹੁੰਚ ਚੁੱਕੇ ਸਨ। ਹਰ ਪਾਸੇ ਚੀਖ ਦਿਹਾੜਾ, ਅਜੀਬੋ-ਗਰੀਬ ਖ਼ਬਰਾਂ ਸਨ। ਦੂਜੇ ਦਿਨ ੫੦ ਦੇ ਲੱਗਭਗ ਬਲਾਕ ਵਾਸੀ ਅਫ਼ਸੋਸ ਕਰਨ ਆਏ। ■

# ਅਣਖੀ ਤੇ ਧਰਮੀ ਯੋਧਾ –ਸ. ਦਿਲਬਾਗ ਸਿੰਘ (ਕੁਰੂਕਸ਼ੇਤਰ)

*–ਸ. ਨਵਜੋਤ ਸਿੰਘ**

ਦਿੱਲੀ ਜੋ ਕਿ ਹਿੰਦੁਸਤਾਨ ਦੀ ਰਾਜਧਾਨੀ ਹੈ ਅਤੇ ਸਦੀਆਂ ਤੋਂ ਇਸ ਦਾ ਇਤਿਹਾਸ ਖ਼ੂਨ ਨਾਲ ਲਿਖਿਆ ਜਾਂਦਾ ਰਿਹਾ ਹੈ। ਨਾਦਰਸ਼ਾਹ ਅਤੇ ਅਬਦਾਲੀ ਵਰਗਿਆਂ ਨੇ ਇੱਥੇ ਬਹੁਤ ਲੁੱਟ-ਖਸੁੱਟ ਮਚਾਈ ਅਤੇ ਭਾਰੀ ਗਿਣਤੀ ਵਿਚ ਕਤਲ-ਏ-ਆਮ ਕਰ ਕੇ ਦਿੱਲੀ ਵਿਚ ਖ਼ੂਨ ਦੀਆਂ ਨਦੀਆਂ ਵਗਾਈਆਂ। ਇਹ ਲੋਕ ਬਾਹਰਲੇ ਮੁਲਕਾਂ ਤੋਂ ਆਏ ਸਨ ਅਤੇ ਹਿੰਦੁਸਤਾਨ ਨੂੰ ਲੁੱਟ-ਖਸੁੱਟ ਕੇ ਵਾਪਸ ਚਲੇ ਗਏ ਸਨ। ਪਰ ੩੧ ਅਕਤੂਬਰ ੧੯੮੪ ਨੂੰ ਇੰਦਰਾ ਗਾਂਧੀ ਦੇ ਮਰਨ ਤੋਂ ਬਾਅਦ ਦਿੱਲੀ ਵਿਚ ਜੋ ਸਿੱਖਾਂ ਦਾ ਘਾਣ ਤੇ ਕਤਲ-ਏ-ਆਮ ਹੋਇਆ ਉਹ ਦਿੱਲੀ ਦੀ ਕਾਂਗਰਸ ਸਰਕਾਰ ਤੇ ਉੱਥੋਂ ਦੇ ਗੁੰਡਿਆਂ ਨੇ ਸਥਾਨਕ ਲੋਕਾਂ ਨਾਲ ਮਿਲ ਕੇ ਕੀਤਾ। ਸਿੱਖਾਂ ਨੂੰ ਜ਼ਿੰਦਾ ਜਲਾਇਆ ਗਿਆ, ਉਨ੍ਹਾਂ ਦੇ ਬੱਚਿਆ ਨੂੰ ਕੋਹ-ਕੋਹ ਕੇ ਮਾਰਿਆ ਗਿਆ, ਉਨ੍ਹਾਂ ਦੀਆਂ ਬੇਟੀਆਂ, ਮਾਂਵਾਂ ਤੇ ਭੈਣਾਂ ਨਾਲ ਸਮੂਹਿਕ ਬਲਾਤਕਾਰ ਕੀਤੇ ਗਏ। ਸਿੱਖਾਂ ਨੂੰ ਰਾਹ ਦੇ ਵਿਚ ਰੋਕ ਕੇ ਡਾਂਗਾਂ ਅਤੇ ਰਾਡਾਂ ਨਾਲ ਮਾਰਿਆ ਗਿਆ ਅਤੇ ਗੁਰਦੁਆਰਾ ਸਾਹਿਬਾਨ ’ਤੇ ਵੀ ਵਹਿਸ਼ੀਆਂ ਤੇ ਹੈਵਾਨਾਂ ਵੱਲੋਂ ਹਮਲੇ ਕਰ ਕੇ ਅੱਗ ਦੇ ਹਵਾਲੇ ਕੀਤਾ ਗਿਆ ਕਿਉਂਕਿ ਇਨ੍ਹਾਂ ਜਾਨਵਰਾਂ, ਜਾਹਿਲਾਂ ਅਤੇ ਵਹਿਸ਼ੀਆਂ ਨੂੰ ਇਹ ਨਹੀਂ ਸੀ ਪਤਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬਾਨ ਤੋਂ ਇਲਾਵਾ ਹਿੰਦੁਸਤਾਨ ਦੇ ਕਈ ਭਗਤ ਸਾਹਿਬਾਨ ਦੀ ਬਾਣੀ (ਜਿਵੇਂ ਕਿ ਭਗਤ ਰਵਿਦਾਸ ਜੀ, ਭਗਤ ਕਬੀਰ ਜੀ, ਭਗਤ ਧੰਨਾ ਜੀ, ਭਗਤ ਨਾਮਦੇਵ ਜੀ, ਭਗਤ ਤ੍ਰਿਲੋਚਨ ਜੀ, ਭਗਤ ਜੈਦੇਵ ਜੀ, ਭਗਤ ਸੈਣ ਜੀ ਆਦਿ) ਵੀ ਦਰਜ ਹੈ। ਫਿਰ ਵੀ ਇਨ੍ਹਾਂ ਦੰਗੜਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਘੋਰ ਬੇਅਦਬੀ ਕੀਤੀ। ਏਦਾਂ ਦੀ ਦਿਲ-ਕੰਬਾਊ ਘਟਨਾ ਸੁੰਦਰ ਨਗਰ ਕਲੋਨੀ ਵਿਚ ਵਾਪਰੀ ਜਿੱਥੇ ੩੫-੪੦ ਘਰ ਸਿੱਖਾਂ ਦੇ ਸਨ ਅਤੇ ਇੱਕ ਗੁਰਦੁਆਰਾ ਸਾਹਿਬ ਵੀ ਸੀ। ਇਸ ਗੁਰਦੁਆਰਾ ਸਾਹਿਬ ਵਿਚ ਪ੍ਰਧਾਨ ਸ. ਦਿਲਬਾਗ ਸਿੰਘ ਸਨ ਅਤੇ ਇਹ ਜ਼ਿਲ੍ਹਾ ਕੁਰੂਕਸ਼ੇਤਰ ਦੇ ਰਹਿਣ ਵਾਲੇ ਸਨ। ਪਹਿਲੀ ਨਵੰਬਰ ਨੂੰ ੨੦੦ ਦੇ ਕਰੀਬ ਗੁੰਡਿਆਂ ਨੇ ਗੁਰਦੁਆਰਾ ਸਾਹਿਬ ’ਤੇ ਹਮਲਾ ਕਰ ਦਿੱਤਾ ਅਤੇ ਅੱਗ ਲਗਾਉਣ ਦੀ ਕੋਸ਼ਿਸ਼ ਕੀਤੀ ਗਈ। ਸ. ਦਿਲਬਾਗ ਸਿੰਘ ਅਤੇ ਹੋਰ ਸਿੱਖ

** ਸੁਪਰਵਾਈਜ਼ਰ, ਸਿੱਖ ਇਤਿਹਾਸ ਬੋਰਡ, ਸੈਕਟਰ ੨੨, ਕਲਗੀਧਰ ਨਿਵਾਸ, ਚੰਡੀਗੜ੍ਹ।*
*ਮੋ: ੯੮੮੮੬੮੨੨੬੦*

ਗੁਰਦੁਆਰਾ ਸਾਹਿਬ ਨੂੰ ਬਚਾਉਣ ਵਾਸਤੇ ਇਕੱਠੇ ਹੋ ਗਏ। ਸਿੱਖਾਂ ਨੇ ੨੦੦ ਦੰਗੜਾਂ ਨੂੰ ਕੁੱਟ-ਕੁੱਟ ਕੇ ਭਜਾ ਦਿੱਤਾ। ਥੋੜੇ ਸਮੇਂ ਬਾਅਦ ਦੰਗੜ ਵੱਡੀ ਗਿਣਤੀ ਵਿਚ ਆਏ।ਸਿੰਘਾਂ ਨੇ ਕਿਰਪਾਨਾਂ ਸੂਤ ਲਈਆਂ ਤੇ ਦੰਗੜਾਂ ਨੂੰ ਫਿਰ ਭਜਾ ਦਿੱਤਾ। ਸ. ਦਿਲਬਾਗ ਸਿੰਘ ਤੇ ਉਨ੍ਹਾਂ ਦੇ ਸਾਥੀ ਸਿੰਘਾਂ ਨੇ ਡਟ ਕੇ ਮੁਕਾਬਲਾ ਕੀਤਾ ਤੇ ਗੁਰਦੁਆਰਾ ਸਾਹਿਬ ਦੀ ਸ਼ਾਨ ਬਹਾਲ ਰੱਖੀ ਅਤੇ ਡਟ ਕੇ ਰਾਖੀ ਕੀਤੀ ।ਪਰ ਇਸ ਹਮਲੇ ਵਿਚ ਸ. ਦਿਲਬਾਗ ਸਿੰਘ ਅਤੇ ਉਨ੍ਹਾਂ ਦੇ ਨਾਲ ਸਿੱਖਾਂ ਨੂੰ ਵੀ ਕਾਫੀ ਸੱਟਾਂ ਲੱਗੀਆਂ ਅਤੇ ਉਹ ਸਭ ਫੱਟੜ ਹੋ ਗਏ ਸਨ। ਤੀਜੀ ਵਾਰ ਦੰਗਈਆਂ ਦਾ ਬਹੁਤ ਵੱਡਾ ਕਾਫਲਾ ਹਮਲਾ ਕਰਨ ਵਾਸਤੇ ਆਇਆ ਇਸ ਵਾਰ ਉਨ੍ਹਾਂ ਨਾਲ ਨਸ਼ੇ ਦੇ ਵਿਚ ਗੁੱਟ ਦਿੱਲੀ ਪੁਲੀਸ ਦੇ ਜਵਾਨ ਅਤੇ ਸਿਆਸੀ ਲੀਡਰ ਵੀ ਸਨ। ਜਦੋਂ ਉਨ੍ਹਾਂ ਨੇ ਗੁਰਦੁਆਰਾ ਸਾਹਿਬ ਦੇ ਨਿਸ਼ਾਨ ਸਾਹਿਬ ਦੇ ਚੋਲੇ ਦੀ ਬੇਅਦਬੀ ਕਰਨ ਲੱਗੇ ਤਾਂ ਸ. ਦਿਲਬਾਗ ਸਿੰਘ ਨੇ ਲਲਕਾਰ ਕੇ ਤੇ ਗੱਜ ਕੇ ਆਖਿਆ ਕਿ ਜਿਸ ਨੇ ਵੀ ਨਿਸ਼ਾਨ ਸਾਹਿਬ ਨੂੰ ਹੱਥ ਲਾਇਆ ਉਸ ਦੇ ਹੱਥ ਵੱਢ ਦਿਆਂਗੇ। ਇਕ ਵਹਿਸ਼ੀ ਦੰਗਈ ਨੇ ਨਿਸ਼ਾਨ ਸਾਹਿਬ ਦੇ ਚੋਲੇ ਨੂੰ ਅੱਗ ਲਾ ਦਿੱਤੀ। ਸ. ਦਿਲਬਾਗ ਸਿੰਘ ਨੇ ਉਸ ਉੱਤੇ ਕਿਰਪਾਨ ਨਾਲ ਵਾਰ ਕੀਤਾ। ਬਸ ਫਿਰ ਕੀ ਸੀ ਇੱਕ ਜਬਰਦਸਤ ਮੁਕਾਬਲਾ ਸ਼ੁਰੂ ਹੋ ਗਿਆ।ਦੰਗੜ ਗੁੰਡੇ ਹੜ ਵਾਂਗ ਵਧਦੇ ਜਾ ਰਹੇ ਸੀ। ਦੋ ਢਾਈ ਘੰਟੇ ਗਹਿਗੱਚ ਮੁਕਾਬਲਾ ਹੋਇਆ ਬਹੁਤ ਸਾਰੇ ਸਿੰਘ ਸ਼ਹੀਦ ਹੋ ਚੁੱਕੇ ਸਨ। ਸ. ਦਿਲਬਾਗ ਸਿੰਘ ਦੰਗੜਾਂ ਦੇ ਇਕ ਘੇਰੇ ਵਿਚ ਤੇਗ ਚਲਾ ਰਹੇ ਸਨ। ਪਰ ਉਨ੍ਹਾਂ ਕੋਲੋਂ ਘੇਰਾ ਨਹੀਂ ਟੁੱਟਾ। ਸਖਤ ਫੱਟੜ ਹੋਏ ਭਾਈ ਦਿਲਬਾਗ ਸਿੰਘ ਜੀਉਂਦੇ ਦੰਗੜਾਂ ਦੇ ਕਾਬੂ ਆ ਗਏ। ਦੰਗੜਾਂ ਨੇ ਉਨ੍ਹਾਂ ਦੀਆਂ ਮੁਸ਼ਕਾਂ ਬੰਨ੍ਹ ਕੇ ਜ਼ਮੀਨ 'ਤੇ ਸੁੱਟ ਦਿੱਤਾ। ਉਨ੍ਹਾਂ ਦਾ ਭਿਆਨਕ ਟਾਰਚਰ ਸ਼ੁਰੂ ਕਰ ਦਿੱਤਾ। ਭਾਈ ਸਾਹਿਬ ਨੂੰ ਥੋੜੀ-ਥੋੜੀ ਅੱਗ ਦੇ ਸੇਕ ਨਾਲ ਤਪਾ-ਤਪਾ ਕੇ ਤਸੀਹੇ ਦਿੱਤੇ ਗਏ ਅਤੇ ਸ਼ਾਮ ਤਕ ਉਹ ਏਦਾਂ ਹੀ ਸਾੜੇ ਤੇ ਭੁੱਜਦੇ ਰਹੇ। ਭਾਈ ਸਾਹਿਬ ਕਦੇ-ਕਦੇ ਬਹੁਤ ਲੰਬਾ ਸਾਹ ਲੈਂਦੇ। ਅਖੀਰ ਸਰੀਰ ਫੁੱਲ ਗਿਆ ਤੇ ਪਟਾਕਾ ਪੈ ਗਿਆ। ਭਾਈ ਸਾਹਿਬ ਜੀ ਦੀ ਪਤਨੀ ਜਦੋਂ ਉਨ੍ਹਾਂ ਨੂੰ ਬਚਾਉਣ ਲਈ ਉਨ੍ਹਾਂ ਉੱਪਰ ਡਿੱਗ ਪਈ। ਦੰਗੜਾਂ ਨੇ ਉਨ੍ਹਾਂ ਦੀ ਪਤਨੀ ਨੂੰ ਫੜ ਲਿਆ ਤੇ ਉਸ ਨਾਲ ਨਿਹਾਇਤ ਕੋਝੀਆਂ ਹਰਕਤਾਂ ਕਰਨ ਲੱਗੇ। ਇਸ ਤਰ੍ਹਾਂ ਭਾਈ ਦਿਲਬਾਗ ਸਿੰਘ ਜੀ ਨੇ ਗੁਰਦੁਆਰਾ ਸਾਹਿਬ ਦੀ ਬੇਅਦਬੀ ਕਰਨ ਆਏ ਦੰਗਈਆਂ ਦੇ ਵੱਡੇ ਟੋਲੇ ਦਾ ਮੁਕਾਬਲਾ ਕਰਦਿਆਂ ਸ਼ਹੀਦੀ ਪ੍ਰਾਪਤ ਕੀਤੀ। ਇਨ੍ਹਾਂ ਦਿਨ੍ਹਾਂ ਦੌਰਾਨ ਦਿੱਲੀ ਵਿਚ ੩੦੦ ਦੇ ਕਰੀਬ ਗੁਰਦੁਆਰਾ ਸਾਹਿਬ ਅਗਨ ਭੇਟ ਕੀਤੇ ਗਏ।

■

# ਮੜੈ ਮਸਾਣਿ ਨ ਜਾਈ

- ਡਾ. ਇੰਦਰਜੀਤ ਸਿੰਘ ਗੋਗੋਆਣੀ*

*ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ॥*
*ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ॥ (ਪੰਨਾ ੬੩੪)*

ਭਾਈ ਗੁਰਦਾਸ ਜੀ ਦਾ ਕਥਨ ਹੈ, 'ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ' ਭਾਵ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਸੰਸਾਰ ਵਿਚ ਸਿੱਕਾ ਮਾਰਿਆ (ਭਾਈ ਵੀਰ ਸਿੰਘ: ਪ੍ਰਭੂ ਹੁਕਮ ਤੋਰਿਆ) ਤੇ ਨਿਰਮਲ ਪੰਥ (ਭਾਵ ਪਵਿੱਤਰ ਮਾਰਗ) ਚਲਾਇਆ।

ਅੱਜ ਇਸ ਨਿਰਮਲ ਪੰਥ ਨੂੰ ਬਹੁਤ ਸਾਰੇ ਸਤਿਕਾਰਤ ਵਿਸ਼ੇਸ਼ਣਾਂ ਨਾਲ ਸੰਬੋਧਨ ਕੀਤਾ ਜਾਂਦਾ ਹੈ, ਜਿਵੇਂ ਸਿੱਖ ਪੰਥ, ਖਾਲਸਾ ਪੰਥ, ਤੀਸਰ ਪੰਥ, ਗੁਰੂ ਪੰਥ, ਨਿਆਰਾ ਪੰਥ ਆਦਿ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦਸ ਜਾਮੇ ਧਾਰ ਕੇ ਇਸ ਨਿਰਮਲ ਪੰਥ ਦਾ ਵਜੂਦ ਤੇ ਮਰਯਾਦਾ ਸਥਾਪਿਤ ਕੀਤੀ।

ਨਿਰਮਲ ਪੰਥ ਇੱਕ ਅਕਾਲ ਦਾ ਪੁਜਾਰੀ ਹੈ। ਇਸ ਪੰਥ ਦੇ ਬਾਨੀ ਨੇ ਜੋ ਪ੍ਰਭੂ ਦੇ ਹੁਕਮ ਦਾ ਸਿੱਕਾ ਤੋਰਿਆ, ਉਸ ਪ੍ਰਭੂ ਦਾ ਸਰੂਪ ਮੂਲ ਮੰਤਰ ਵਿਚ ਵਰਣਨ ਕਰ ਕੇ ਜਗਿਆਸੂ ਦੇ ਸਭ ਭਰਮ ਕੱਟ ਦਿੱਤੇ ਤੇ ਸੱਚਾ ਮਾਰਗ ਦ੍ਰਿੜ ਕਰਵਾਇਆ ਪਰਮਾਤਮਾ ਇੱਕ ਹੈ, ਉਸ ਦਾ ਨਾਮ ਸੱਚਾ ਹੈ, ਉਹ ਸ਼ਕਤੀ ਰੂਪ ਸਭ ਦਾ ਕਰਤਾ ਹੈ, ਪ੍ਰਭੂ ਨਿਰਭਉ ਤੇ ਨਿਰਵੈਰੁ ਹੈ, ਉਹ ਕਾਲ ਤੋਂ ਰਹਿਤ ਤੇ ਜੂਨਾਂ ਤੋਂ ਰਹਿਤ ਹੈ, ਉਸ ਦਾ ਪ੍ਰਕਾਸ਼ ਨਿੱਜ ਤੋਂ ਹੈ ਅਤੇ ਉਹ ਪ੍ਰਭੂ ਗੁਰ ਕਿਰਪਾ ਨਾਲ ਪ੍ਰਾਪਤ ਹੋਵੇਗਾ। (ਗੁਰ ਕਿਰਪਾ ਦਾ ਮੂਲ ਸੋਮਾ ਗੁਰਬਾਣੀ ਹੈ)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਸੋਦਰੁ' ਦੀ ਪਉੜੀ ਤਿੰਨ ਵਾਰ ਆਈ ਹੈ ਅਤੇ ਹਰ ਨਿੱਤਨੇਮੀ ਗੁਰਸਿੱਖ ਦਿਨ ਵਿਚ ਦੋ ਵਾਰ ਸਵੇਰੇ-ਸ਼ਾਮ ਸੋਦਰੁ ਦੀ ਪਉੜੀ ਦਾ ਪਾਠ ਕਰਦਾ ਹੈ। ਸੋਦਰੁ ਉਸ ਇਕ ਪ੍ਰਭੂ ਦੀ ਸ਼ਕਤੀ ਦਾ ਸਤਿਗੁਰਾਂ ਵੱਲੋਂ ਬਖਸ਼ਿਆ ਪ੍ਰਮਾਣਿਕ ਸਰੂਪ ਹੈ ਕਿ ਉਸ ਦੇ ਦਰ ਉੱਤੇ ਕੌਣ-ਕੌਣ ਦਾਤਾਂ ਮੰਗਦੇ ਹਨ। ਇਹ ਇਸ ਸੰਸਾਰ ਲਈ ਜਾਗ੍ਰਿਤੀ ਦੀ ਪਉੜੀ ਹੈ ਕਿ ਇਸ ਨਿਰਮਲ ਪੰਥ ਦੇ ਬਾਨੀ ਨੇ ਆਪਣੇ ਵਾਰਸਾਂ ਨੂੰ ਜਿਸ ਪ੍ਰਭੂ ਦੇ ਲੜ ਲਾਇਆ, ਉਸ ਕਰਤੇ ਦੀ ਸ਼ਕਤੀ ਤੇ ਸਮਰੱਥਾ ਕਿੰਨੀ ਹੈ।

ਇਸ ਨਿਰਮਲ ਪੰਥ ਦੇ ਸਿਰਜਨਹਾਰੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੋਤ ਨੇ ਫਿਰ ਦਸ ਜਾਮੇ ਧਾਰਨ ਕੀਤੇ ਅਤੇ ਇਸ ਸ੍ਰਿਸ਼ਟੀ 'ਤੇ ੨੩੯ ਸਾਲ ਦੇ

* ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ। ਮੋ: ੯੮੧੫੯-੮੫੫੫੯

ਕਰੀਬ ਪੰਜ ਭੂਤਕ ਸਰੀਰ ਵਿਚ ਵਿਚਰ ਕੇ 'ਸਿੱਖ ਸੱਭਿਆਚਾਰ' ਸਿਰਜਿਆ ਭਾਵ ਇਸ ਨਿਰਮਲ ਪੰਥ ਦੇ ਵਾਰਸਾਂ ਦੀ ਜੀਵਨ ਜਾਚ ਕੀ ਹੋਵੇ? ਜਿਸ ਵਿਚ ਇਨ੍ਹਾਂ ਦੀ ਭਾਸ਼ਾ, ਪੂਜਾ, ਧਰਮ, ਸੌਣਾ, ਜਾਗਣਾ, ਕਿਰਤ, ਸੰਗੀਤ, ਪੁਸ਼ਾਕ, ਰਿਸ਼ਤੇ-ਨਾਤੇ, ਵਰਤੋਂ-ਵਿਹਾਰ, ਸੰਬੋਧਨੀ ਬੋਲੇ, ਸਮਾਜਿਕ ਮਰਯਾਦਾ, ਜਨਮ ਸੰਸਕਾਰ, ਵਿਆਹ ਸੰਸਕਾਰ, ਮ੍ਰਿਤਕ ਸੰਸਕਾਰ, ਧਰਮ ਧਾਰਨ ਕਰਨ ਸੰਸਕਾਰ, ਅੰਮ੍ਰਿਤ ਸੰਸਕਾਰ, ਪੁਰਬ, ਤਿਉਹਾਰ, ਸੰਗਤ-ਪੰਗਤ, ਮੰਨਤਾਂ, ਮਨਾਉਤਾਂ, ਸੁੱਖਣਾ, ਗਿਆਨ-ਗੋਸ਼ਟੀ, ਵੀਚਾਰ ਸ਼ਕਤੀ, ਸਿਮਰਨ-ਭਜਨ ਆਦਿ ਸਭ ਗਿਆਨ ਦੀ ਬਖ਼ਸ਼ਿਸ਼ ਕੀਤੀ।

ਨਿਰਮਲ ਪੰਥ ਦੀ ਜੀਵਨ ਜਾਚ ਦਾ ਮੂਲ ਆਧਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ਸਾਡੇ ਧਰਮ ਦੇ ਪੂਜਾ ਅਸਥਾਨ ਗੁਰਦੁਆਰਾ ਸਾਹਿਬਾਨ ਹਨ। ਪੂਜਾ ਅਕਾਲ ਦੀ, ਪਰਚਾ ਸ਼ਬਦ ਦਾ ਸਾਡੇ ਲਈ ਗੁਰ ਉਪਦੇਸ਼ ਹੈ। ਸਤਿਗੁਰਾਂ ਨੇ ਆਪਣੇ ਵਾਰਸਾਂ ਨੂੰ ਵਾਰ-ਵਾਰ ਦ੍ਰਿੜ੍ਹ ਕਰਾਇਆ ਕਿ ਮੁਰਦੇ ਵਿਚਾਰਾਂ ਵਾਲੇ ਤੇ ਮੁਰਦੇ ਪੂਜਣ ਵਾਲੇ ਕਦੇ ਵੀ ਕਿਸੇ ਖੇਤਰ ਵਿਚ ਵਿਕਾਸ ਨਹੀਂ ਕਰ ਸਕਦੇ। ਸਦਾ ਅਨੰਦ ਲਈ ਰੂਹਾਨੀਅਤ ਤੇ ਅਧਿਆਤਮਿਕਤਾ ਦਾ ਪਾਠ ਪੜ੍ਹਾਇਆ। ਇਸ ਨਿਰਮਲ ਪੰਥ ਦੇ ਪਾਂਧੀਆਂ ਨੇ ਇਨ੍ਹਾਂ ਸਿਧਾਂਤਾਂ ਉੱਪਰ ਪਹਿਰਾ ਦਿੰਦਿਆਂ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਤੋਂ ਪਾਸਾ ਨਹੀਂ ਮੋੜਿਆ ਤੇ ਭਾਵਨਾ ਇਹੋ ਸੀ ਕਿ 'ਪੰਥ ਵੱਸੇ...' ਭਾਵ ਨਿਰਮਲ ਪੰਥ ਦੀ ਮਰਯਾਦਾ ਸਦਾ-ਸਦਾ ਜੀਵਤ ਰਹੇ। ਅਸੀਂ ਰੋਜ਼ਾਨਾ ਅਰਦਾਸ ਵਿਚ ਐਸੇ ਹੀ ਭਾਵਨਾ ਵਾਲਿਆਂ ਦੀ ਕੁਰਬਾਨੀ ਦਾ ਧਿਆਨ ਧਰ ਕੇ 'ਵਾਹਿਗੁਰੂ' ਬੋਲਦੇ ਹਾਂ। ਹੁਣ ਵਿਚਾਰਨ ਵਾਲੀ ਗੱਲ ਇਹ ਹੈ ਕਿ ਬੀਤੇ ਸਮਿਆਂ ਤੋਂ ਕੁਝ ਕੁ ਪ੍ਰਤੀਸ਼ਤ ਸਿੱਖ ਲੋਕ ਅਣਗਹਿਲੀ ਜਾਂ ਅਗਿਆਨਤਾ ਵਿਚ ਗੁਰੂ ਸਾਹਿਬਾਨ ਦੀ ਸਿੱਖਿਆ ਤਿਆਗ ਕੇ ਮੁਰਦਿਆਂ ਦੀਆਂ ਕਬਰਾਂ-ਮੜ੍ਹੀਆਂ ਜਿਆਦਾ ਪੂਜਣ ਲੱਗ ਗਏ ਹਨ। ਸਿਧਾਂਤਕ ਤੌਰ 'ਤੇ ਇਹ ਆਪਣੇ ਗੁਰੂ ਜੀ ਨੂੰ ਬੇਦਾਵਾ ਦੇਣ ਦੇ ਸਮਾਨ ਹੈ। ਨਿਰਮਲ ਪੰਥ ਦੇ ਬਾਨੀ ਨੇ ਤਾਂ ਅਜਿਹੇ ਕਰਮ ਨੂੰ ਪਖੰਡ ਕਰਮ, ਫੋਕਟ ਕਰਮ, ਅੰਧ ਵਿਸ਼ਵਾਸ ਕਿਹਾ ਹੈ, ਇਸੇ ਲਈ ਤਾਂ ਸੱਚਾ ਸਿੱਖ ਕਿਸੇ ਵਰਤ, ਸਮਾਧ, ਮਹੂਰਤ, ਟੂਣਾ-ਟਾਮਣ, ਟੇਵੇ-ਪੱਤਰੀ ਤੇ ਕਬਰ ਜਾਂ ਮੜ੍ਹੀ ਨੂੰ ਬਿਲਕੁਲ ਨਹੀਂ ਮੰਨਦਾ ਅਤੇ ਆਪਣੇ ਗੁਰੂ ਦਾ ਹੁਕਮ ਮੰਨ ਕੇ ਬਾਣੀ ਉੱਪਰ ਭਰੋਸਾ ਰੱਖਦਾ ਹੈ।

ਹਥਲੇ ਲੇਖ ਦੇ ਅਰੰਭ ਵਿਚ ਦਿੱਤੀਆਂ ਪੰਕਤੀਆਂ ਇਸ ਨਿਰਮਲ ਪੰਥ ਦੇ ਬਾਨੀ- ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ, ਸੋਰਠਿ ਰਾਗ ਵਿਚ ਉਚਾਰਨ ਕੀਤੀਆਂ ਹਨ ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਭਾਇਮਾਨ ਹਨ। ਸਤਿਗੁਰਾਂ ਨੇ ਸਾਨੂੰ ਉਪਦੇਸ਼ ਦ੍ਰਿੜ੍ਹ ਕਰਵਾਇਆ ਹੈ ਕਿ ਮੈਂ ਪ੍ਰਭੂ ਦੇ ਸਹਾਰੇ ਤੋਂ ਬਿਨਾਂ ਕਿਸੇ ਹੋਰ ਸਹਾਰੇ ਦੀ ਭਾਲ ਵਿਚ ਨਹੀਂ ਪੈਂਦਾ ਅਤੇ ਇੱਕ ਪ੍ਰਭੂ ਤੋਂ ਬਗੈਰ ਕਿਸੇ ਨੂੰ ਨਹੀਂ ਪੂਜਦਾ। ਇਸ ਸ਼ਕਤੀ ਕਰਕੇ ਮੈਂ ਕਿਸੇ ਮੜੈ (ਸਮਾਧ ਜਾਂ ਕਬਰ) ਮਸਾਣ (ਸ਼ਮਸ਼ਾਨ ਘਾਟ) 'ਤੇ

ਨਹੀਂ ਜਾਂਦਾ ਹਾਂ। ਦੁਬਿਧਾ ਤੋਂ ਭਾਵ ਦੋ ਪ੍ਰਕਾਰ ਦੀ ਭਾਵਨਾ ਦ੍ਵੈਤ ਭਾਵ ਹੈ।

ਮਹਾਨ ਕੋਸ਼ ਅਨੁਸਾਰ- 'ਮੜੈ' ਤੋਂ ਭਾਵ ਮਠ, ਕੋਠੜੀ-ਮੁਰਦੇ ਦੇ ਦਾਹ ਅਥਵਾ ਦਫਨ ਦੇ ਥਾਂ ਬਣਾਈ ਇਮਾਰਤ (ਸਮਾਧ ਜਾਂ ਕਬਰ ਹੈ) ਕੋਸ਼ ਅਨੁਸਾਰ 'ਮਸਾਣ'- ਸ਼ਮਸ਼ਾਨ, ਸੰਗਯਾ-ਸ਼ਵ (ਮੁਰਦੇ) ਦੇ ਸੌਣ ਦਾ ਅਸਥਾਨ, ਜਿੱਥੇ ਮੁਰਦੇ ਫੂਕੇ ਜਾਂਦੇ ਹਨ। (ਕੁਝ ਇਲਾਕਿਆਂ ਵਿਚ ਇਸ ਨੂੰ ਸਿਵੇ ਜਾਂ ਸਿਵਾ ਵੀ ਕਿਹਾ ਜਾਂਦਾ ਹੈ ਜੋ ਸ਼ਵ ਮੁਰਦੇ ਤੋਂ ਹੀ ਬਣਿਆ ਹੈ)

ਅੱਗੇ ਸਤਿਗੁਰੂ ਜੀ ਦੂਸਰੀ ਪੰਕਤੀ ਵਿਚ ਸਮਝਾਉਂਦੇ ਹਨ ਕਿ ਕਿਸੇ ਵੀ ਪ੍ਰਕਾਰ ਦੀ ਤ੍ਰਿਸਨਾ (ਲਾਲਚ ਜਾਂ ਪ੍ਰਾਪਤੀ) ਵਿਚ ਫਸ ਕੇ ਮੈਂ ਪ੍ਰਭੂ ਦਾ ਦਰ ਛੱਡ ਕੇ ਹੋਰ ਪਰਾਏ ਆਸਰੇ ਨਹੀਂ ਢੂੰਡਦਾ ਕਿਉਂਕਿ ਪ੍ਰਭੂ ਦੇ ਨਾਮ ਦੀ ਸ਼ਕਤੀ ਨਾਲ ਮੇਰੀਆਂ ਸਾਰੀਆਂ ਲੋੜਾਂ ਪੂਰੀਆਂ ਹੋ ਗਈਆਂ ਹਨ।

ਅੱਜ ਲੋੜ ਹੈ ਕਿ ਅਸੀਂ ਨਿਰਮਲ ਪੰਥ ਦੇ ਵਾਰਸ ਆਪਣੇ ਸਤਿਗੁਰਾਂ ਦੇ ਉਪਦੇਸ਼ ਦ੍ਰਿੜ੍ਹ ਕਰੀਏ ਤੇ ਕਰਾਈਏ ਅਤੇ ਇਨ੍ਹਾਂ ਕਬਰਾਂ, ਮੜੀਆਂ, ਮਸਾਣਾਂ ਦੀ ਪੂਜਾ ਵਾਲੇ ਮੁਰਦੇ ਵਿਚਾਰਾਂ ਨੂੰ ਤਿਆਗੀਏ। ਗੁਰਬਾਣੀ ਰਾਹੀਂ ਉਸ ਨਿਰਭਉ-ਨਿਰਵੈਰ ਇਕ ਪ੍ਰਭੂ ਦਾ ਸਿਮਰਨ ਕਰਦਿਆਂ ਅਗਿਆਨਤਾ ਦੇ ਹਨ੍ਹੇਰੇ ਵਿੱਚੋਂ ਸਮਾਜ ਨੂੰ ਕੱਢੀਏ ਜੋ ਮੁਰਦੇ ਪੂਜ ਪੂਜ ਕੇ ਮੁਰਦੇ ਵਿਚਾਰਾਂ ਦੇ ਧਾਰਨੀ ਬਣਦੇ ਜਾ ਰਹੇ ਹਨ। ■

## ਪਿੰਡ ਹਲੋਤਾਲੀ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਖੇ ਗੁਰਮਤਿ ਕੈਂਪ

ਭਾਈ ਅਵਤਾਰ ਸਿੰਘ ਹਲੋਤਾਲੀ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਪਿੰਡ ਹਲੋਤਾਲੀ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਖੇ ੧੧ ਅਗਸਤ ੨੦੧੩ ਨੂੰ ਗੁਰਮਤਿ ਕੈਂਪ ਲਗਾਇਆਂ ਗਿਆ। ਇਸ ਕੈਂਪ ਵਿਚ ੧੦੦ ਬੱਚਿਆਂ ਨੇ ਭਾਗ ਲਿਆ। ਕੈਂਪ ਦੀ ਅਰੰਭਤਾ ਸਮੇ ਸ.ਕਰਨੈਲ ਸਿੰਘ ਪੰਜੋਲੀ ਮੈਂਬਰ ਅੰਤ੍ਰਿੰਗ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ) ਨੇ ਬੱਚਿਆਂ ਨੂੰ ਆਪਣੇ ਵਿਰਸੇ ਅਤੇ ਗੁਰਮਤਿ ਨਾਲ ਜੁੜਨ ਦੀ ਪ੍ਰੇਰਨਾ ਕੀਤੀ। ਇਸ ਕੈਂਪ ਦੌਰਾਨ ਗੁਰਮਤਿ ਨੂੰ ਆਧਾਰ ਬਣਾ ਕੇ ਵੱਖ ਵੱਖ ਵਿਸ਼ਿਆਂ 'ਤੇ ਲੈਕਚਰ ਕਰਵਾਏ ਗਏ। ਇਸ ਕੈਂਪ ਦੌਰਾਨ ਭਾਈ ਇੰਦਰਜੀਤ ਸਿੰਘ, ਭਾਈ ਅਮਰੀਕ ਸਿੰਘ, ਭਾਈ ਨਿਰਮਲ ਸਿੰਘ ਗੁਰਦੁਆਰਾ ਸਾਹਿਬ ਪਿੰਡ ਹਲੋਤਾਲੀ ਦੇ ਪ੍ਰਧਾਨ ਸ.ਗੁਰਮੀਤ ਸਿੰਘ,ਮੀਤ ਪ੍ਰਧਾਨ ਸ. ਭੁਪਿੰਦਰ ਸਿੰਘ, ਸ. ਕੁਲਦੀਪ ਸਿੰਘ ਸ. ਬਲਕਾਰ ਸਿੰਘ ਤੇ ਸ. ਅਮਰ ਸਿੰਘ ਆਦਿ ਹਾਜਰ ਸਨ। ਇਸ ਕੈਂਪ ਵਿਚ ਭਾਗ ਲੈਣ ਵਾਲੇ ਸਾਰੇ ਬੱਚਿਆਂ ਨੂੰ ਧਾਰਮਿਕ ਸਾਹਿਤ ਵੀ ਦਿੱਤਾ ਗਿਆ।

# ਸੰਨ ੧੯੮੪ ਨੂੰ

–ਸ. ਭੁਪਿੰਦਰ ਸਿੰਘ*

ਕਿਤੇ ਰਾਹਗੀਰ ਵਿਚਾਰੇ ਬੇਕਸੂਰੇ ਮਾਰੇ ਗਏ,
ਕਿਤੇ ਭਰੇ ਬਜ਼ਾਰ 'ਚ ਤੁਰਦੇ ਸਾੜੇ ਗਏ।
ਕਿਤੇ ਮਾਲੀਆਂ ਨੇ ਆਪ ਰੱਲ ਕੇ ਕੀਤੀਆਂ ਸਾਜ਼ਿਸ਼ਾਂ,
ਕਿਤੇ ਪੁੰਗਰਦੀਆਂ ਕੋਂਪਲਾਂ 'ਤੇ ਆਈਆਂ ਆਫਤਾਂ।
ਜਦ ਕੜਕ ਕੇ ਸੀ ਡਿੱਗੀ ਬਿਜਲੀ ਗੁਲਾਬ 'ਤੇ,
ਫੁਟ-ਫੁਟ ਕੇ ਕਲੀ ਸੀ ਰੋਈ ਆਪਣੇ ਹਾਲ 'ਤੇ।
ਖ਼ਤਰੇ ਦੀਆਂ ਹਨੇਰੀਆਂ ਝੁੱਲੀਆਂ ਗਲੀਆਂ ਬਜ਼ਾਰ ਸੀ,
ਲਟਕੀ ਨਿਹੱਥੇ ਦੇ ਸਿਰ 'ਤੇ ਤਿੱਖੀ ਤਲਵਾਰ ਸੀ।
ਮਨੁੱਖ ਤਾਂ ਮਨੁੱਖ ਦਾ ਲਹੂ ਸੀ ਪੀ ਰਿਹਾ,
ਅਜਿਹੀ ਅਨੋਖੀ ਜ਼ਿੰਦਗੀ ਸੀ ਇਨਸਾਨ ਜੀ ਰਿਹਾ
ਫ਼ਿਰਕੇ ਦਾ ਫ਼ਿਰਕੇ ਉੱਤੇ ਇਨ੍ਹਾਂ ਦਬਾਵ ਸੀ,
ਸਵਾਲ ਸੀ ਇੰਨਾ ਔਖਾ ਮੁਸ਼ਕਿਲ ਜਵਾਬ ਸੀ।
ਕਲ ਦੇ ਸੰਗੀਆਂ ਨੇ ਪੱਗਾਂ ਸੀ ਰੋਲੀਆਂ,
ਸਾੜ ਫ਼ੂਕ ਕੀਤੀ ਅਪਨੇ ਹਮਜੋਲੀਆਂ।
ਨਾਮੀ ਵੱਡਿਆਂ ਸ਼ਹਿਰਾਂ ਨੂੰ ਚੜ੍ਹਿਆ ਬੁਖਾਰ ਸੀ,
ਪੁੱਛਦਾ ਨਾ ਸੁਣਦਾ ਕੋਈ ਬਸ ਲੁੱਟਮਾਰ ਸੀ।
ਟਾਇਰਾਂ ਨੂੰ ਗਲਾਂ 'ਚ ਪਾ ਕੇ ਅੱਗਾਂ ਸੀ ਲੱਗੀਆਂ,
ਸੜਦੇ ਕੇਸਾਂ ਦੀਆਂ ਲਪਟਾਂ ਵਾਂਗ ਜੋਤਾਂ ਸੀ ਜਗੀਆਂ
ਭਰੇ ਚੁਰਾਹੇ 'ਚ ਪੱਤਾਂ ਲੁੱਟੀਆਂ ਗਈਆਂ,
ਹਾਕਮਾਂ ਹੱਥੋਂ ਇਨਸਾਫ਼ ਦੀਆਂ ਸੀ ਜੜ੍ਹਾਂ ਪੁੱਟੀਆਂ ਗਈਆਂ।
ਨਿਰਦੋਸ਼ੇ ਦਾ ਲਹੂ ਪੀਣ ਦੀ ਮਿਲੀ ਖੁੱਲ੍ਹ ਸੀ,
ਰੋਂਦੇ ਸਿਸਕੀਆਂ ਭਰਦੇ ਬੱਚਿਆਂ ਦੇ ਬੁੱਲ ਸੀ।
ਕਤਲੋਗਾਰਤ, ਸਾੜ ਫ਼ੂਕ, ਲੁੱਟਮਾਰ ਸੀ,
ਲਹੂ ਨਾਲ ਸਿੰਜੀ ਜਾ ਰਹੀ ਜੁਲਮੀ ਦੀਵਾਰ ਸੀ।
ਜਿਨ੍ਹਾਂ ਦੇ ਹੱਥ ਸੀ ਤਾਕਤ ਕਰ ਰਹੇ ਕਮਾਲ ਸੀ,
ਕਈਆਂ ਨੇ ਫੜੀਆਂ ਤਲਵਾਰਾਂ ਤੇ ਕਈਆਂ ਨੇ ਢਾਲ ਸੀ।
ਬੱਦਲ ਡਰ ਖ਼ੌਫ਼ ਦਾ ਅਬੰਰ 'ਤੇ ਛਾਇਆ ਸੀ,
ਸੰਗ ਲਹੂ ਭਿੱਜਿਆ, ਸਾਲ ੮੪ ਆਇਆ ਸੀ

■

*Talli Morh, Miran Sahib (R.S. Pura), Jammu. M- 94192-22972

# ਦਸਤਾਰ

–ਸ. ਗੁਰਭਜਨ ਸਿੰਘ

ਤੈਨੂੰ ਜੇ ਦਸਤਾਰ ਵੀ ਸਿਰ 'ਤੇ ਭਾਰੀ ਹੈ।
ਸਮਝ, ਪ੍ਰਾਹੁਣੀ ਫਿਰ ਤੇਰੀ ਸਿਰਦਾਰੀ ਹੈ।

ਜੇ ਤੇਰਾ ਮੂੰਹ ਦੁਖੇ ਪੰਜਾਬੀ ਬੋਲਦਿਆਂ,
ਏਦਾਂ ਹੀ ਤਾਂ ਜੜ੍ਹ 'ਤੇ ਫਿਰਦੀ ਆਰੀ ਹੈ।

ਧਰਤੀ ਦੀ ਮਰਯਾਦਾ ਕੌਣ ਸੰਭਾਲੇਗਾ,
ਧੀਆਂ ਪੁੱਤਰਾਂ ਦੀ ਇਹ ਜ਼ਿੰਮੇਵਾਰੀ ਹੈ।

ਬੋਲ ਸਲਾਮਤ ਰੱਖੀਂ, ਜੇ ਤੂੰ ਜੀਣਾ ਏਂ,
ਨਿਰਸ਼ਬਦੇ ਦਾ ਜੀਵਨ ਵੀ ਕਿਸ ਕਾਰੀ ਹੈ।

ਨਾਨਕ, ਬੁੱਲ੍ਹਾ, ਵਾਰਿਸ, ਬਾਹੂ ਜਾਂ ਫਿਰ ਕੌਣ?
ਪਿੱਛੋਂ ਮੈਨੂੰ ਅਵਾਜ਼ ਕਿਸੇ ਨੇ ਮਾਰੀ ਹੈ।

ਗਰਦਨ ਸਿੱਧੀ ਰੱਖਣਾ ਹੋਈ ਸਹਿਲ ਨਹੀਂ,
ਤੂੰ ਕੀਹ ਜਾਣੇ, ਕਿੰਨੀ ਕੀਮਤ ਤਾਰੀ ਹੈ।

ਸੀਸ ਤਲੀ 'ਤੇ ਧਰਦੇ ਲੋਕੀਂ ਮੋਏ ਨਹੀਂ,
ਸਫ਼ਰ ਨਿਰੰਤਰ ਹਾਲੇ ਤਕ ਵੀ ਜਾਰੀ ਹੈ।

'ਊੜਾ ਐੜਾ' ਪਿੰਡ ਦੇ ਵਿਚ ਰੁਲ ਚੱਲਿਆ,
ਏ ਬੀ ਸੀ ਦੀ ਹੁਕਮਰਾਨ ਸੰਗ ਯਾਰੀ ਹੈ।

ਮੋਹਰਾਂ ਵਾਲਾ ਸ਼ੇਰ, ਕਤੂਰਾ ਬਣ ਬੈਠਾ,
ਸੱਚ ਪੁੱਛੋ ਤਾਂ ਲਾਹਨਤ ਦਾ ਅਧਿਕਾਰੀ ਹੈ। ■




# ਪ੍ਰੋਫ਼ੈਸਰ ਪ੍ਰਭਜੋਤ ਸਿੰਘ 'ਤੇ ਨਸਲੀ ਹਮਲਾ ਗੰਭੀਰ ਚਿੰਤਾ ਦਾ ਵਿਸ਼ਾ- ਜਥੇ:ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ: ੨੪ ਸਤੰਬਰ- ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਅਮਰੀਕਾ ਦੀ ਕੋਲੰਬੀਆ ਯੂਨੀਵਰਸਿਟੀ ਦੇ ਸਿੱਖ ਪ੍ਰੋਫ਼ੈਸਰ ਸ.ਪ੍ਰਭਜੋਤ ਸਿੰਘ ਤੇ ੨੫-੩੦ ਅਗਿਆਤ ਵਿਅਕਤੀਆਂ ਵੱਲੋਂ ਕੀਤੇ ਗਏ ਨਸਲੀ ਹਮਲੇ ਦੀ ਸਖ਼ਤ ਸ਼ਬਦਾਂ 'ਚ ਨਿਖੇਧੀ ਕਰਦਿਆਂ ਇਸ ਨੂੰ ਗੰਭੀਰ ਚਿੰਤਾ ਦਾ ਵਿਸ਼ਾ ਦੱਸਿਆ ਹੈ। ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਦੁਨੀਆ ਦੇ ਸਭ ਤੋਂ ਵੱਡੇ ਤੇ ਤਾਕਤਵਰ ਦੇਸ਼ ਵਿਚ ਇਸ ਤਰ੍ਹਾਂ ਦੇ ਫਿਰਕੂ-ਨਸਲੀ ਹਮਲਿਆਂ ਦੀ ਕੋਈ ਥਾਂ ਨਹੀਂ ਹੋਣੀ ਚਾਹੀਦੀ। ਉਨ੍ਹਾਂ ਕਿਹਾ ਕਿ ਅਮਰੀਕਾ ਦੀ ਤਰੱਕੀ ਵਿਚ ਅਮਨ ਪਸੰਦ ਸਿੱਖ ਭਾਈਚਾਰੇ ਦਾ ਵੱਡਾ ਯੋਗਦਾਨ ਹੈ, ਪਰ ਕੁਝ ਸ਼ਰਾਰਤੀ ਲੋਕਾਂ ਨੂੰ ਸਿੱਖਾਂ ਦੀ ਚੜ੍ਹਤ ਚੰਗੀ ਨਹੀਂ ਲੱਗਦੀ ਤੇ ਉਹ ਮੌਕਾ ਤਾੜ ਕੇ ਸਿੱਖ ਨੌਜਵਾਨਾਂ ਉੱਪਰ ਨਸਲੀ ਹਮਲਾ ਕਰਦੇ ਹਨ ਤਾਂ ਕਿ ਸਿੱਖਾਂ ਦੇ ਮਨੋਬਲ ਨੂੰ ਡੇਗਿਆ ਜਾ ਸਕੇ ਪਰ ਦਸਮ ਪਾਤਸ਼ਾਹ ਦੀ ਇਹ ਨਿਆਰੀ ਕੌਮ ਹਮੇਸ਼ਾਂ ਹੀ ਜ਼ੁਲਮ ਦਾ ਟਾਕਰਾ ਕਰਦੀ ਰਹੀ ਤੇ ਕਰ ਰਹੀ ਹੈ। ਉਨ੍ਹਾਂ ਕਿਹਾ ਕਿ ਸ.ਪ੍ਰਭਜੋਤ ਸਿੰਘ ਤੇ ਕੀਤਾ ਨਸਲੀ ਹਮਲਾ ਕੋਈ ਪਹਿਲੀ ਵਾਰ ਹੋਇਆ ਹਮਲਾ ਨਹੀਂ। ਇਸ ਤੋਂ ਪਹਿਲਾਂ ਵੀ ਸਿੱਖ ਭਾਈਚਾਰੇ ਉੱਪਰ ਇਸ ਤਰ੍ਹਾਂ ਦੇ ਹਮਲੇ ਹੋ ਚੁੱਕੇ ਹਨ। ਇੱਥੋਂ ਤਕ ਕਿ ਫਿਰਕੂ ਲੋਕਾਂ ਨੇ ਤਾਂ ਓਕ ਕਰੀਕ ਗੁਰਦੁਆਰਾ ਸਾਹਿਬ 'ਚ ਨਿੱਤਨੇਮ ਕਰ ਰਹੇ ਸਿੱਖ ਭਾਈਚਾਰੇ ਦੇ ਲੋਕਾਂ ਉੱਪਰ ਅੰਨ੍ਹੇਵਾਹ ਗੋਲੀਆਂ ਚਲਾ ਕੇ ਤਕਰੀਬਨ ੭ ਸਿੱਖਾਂ ਨੂੰ ਮਾਰ ਦਿੱਤਾ ਸੀ। ਉਨ੍ਹਾਂ ਅਮਰੀਕਾ ਦੇ ਰਾਸ਼ਟਰਪਤੀ ਸ੍ਰੀ ਬਰਾਕ ਉਬਾਮਾ ਨੂੰ ਅਪੀਲ ਕੀਤੀ ਹੈ ਕਿ ਸ.ਪ੍ਰਭਜੋਤ ਸਿੰਘ ਉੱਪਰ ਨਸਲੀ ਹਮਲਾ ਕਰਨ ਵਾਲੇ ਸਾਰੇ ਹਮਲਾਵਰਾਂ ਦੀ ਸ਼ਨਾਖਤ ਕਰ ਕੇ ਉਨ੍ਹਾਂ ਤੇ ਸਖ਼ਤ ਧਾਰਾਵਾਂ ਹੇਠ ਕੇਸ ਦਰਜ ਹੋਵੇ ਤੇ ਉਨ੍ਹਾਂ ਨੂੰ ਤੁਰੰਤ ਗ੍ਰਿਫ਼ਤਾਰ ਕੀਤਾ ਜਾਵੇ।

## ਜਥੇ:ਅਵਤਾਰ ਸਿੰਘ ਜੀ ਨੂੰ ਸਦਮਾ

ਲੁਧਿਆਣਾ-੧੫ ਅਕਤੂਬਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਦੇ ਹੋਣਹਾਰ ਛੋਟੇ ਸਪੁੱਤਰ ਸ.ਤਜਿੰਦਰਪਾਲ ਸਿੰਘ ਸੋਨੀ ਜੋ ਪਿਛਲੇ ਦਿਨੀਂ ਅਕਾਲ ਚਲਾਣਾ ਕਰ ਗਏ। ਇਸ ਦੁੱਖ ਦੀ ਘੜੀ ਵਿਚ ਗੁਰਮਤਿ ਪ੍ਰਕਾਸ਼ ਦੇ ਸੰਪਾਦਕ ਸ. ਸਿਮਰਜੀਤ ਸਿੰਘ ਤੋਂ ਇਲਾਵਾ ਸੰਪਾਦਨਾ ਅਤੇ ਸਰਕੁਲੇਸ਼ਨ ਵਿਭਾਗ ਦੇ ਸਮੂਹ ਸਟਾਫ ਵੱਲੋਂ ਦੁੱਖ ਸਾਂਝਾ ਕੀਤਾ ਗਿਆ। ਸ. ਤਜਿੰਦਰਪਾਲ ਸਿੰਘ ਦੇ ਨਮਿਤ ਰੱਖੇ ਗਏ ਸ੍ਰੀ ਅਖੰਡਪਾਠ ਸਾਹਿਬ ਜੀ ਦਾ ਭੋਗ ਉਨ੍ਹਾਂ ਦੇ ਗ੍ਰਿਹ ਮਾਡਲ ਟਾਊਨ ਐਕਸਟੈਂਸ਼ਨ (ਲੁਧਿਆਣਾ) ਵਿਖੇ ਪਾਇਆ ਗਿਆ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਬਲਦੇਵ ਸਿੰਘ, ਭਾਈ ਰਵਿੰਦਰ ਸਿੰਘ ਤੇ ਭਾਈ ਰਾਏ ਸਿੰਘ, ਸਾਬਕਾ ਹਜ਼ੂਰੀ ਰਾਗੀ ਭਾਈ ਗੁਰਮੇਜ ਸਿੰਘ ਅਤੇ ਬੀਬੀ ਬਲਜੀਤ ਕੌਰ ਖਾਲਸਾ ਦੇ ਜ਼ਥਿਆਂ ਵੱਲੋਂ ਕੀਰਤਨ ਕੀਤਾ ਗਿਆ। ਅਰਦਾਸ ਸਿੰਘ ਸਾਹਿਬ ਗਿਆਨੀ ਮੱਲ ਸਿੰਘ ਜਥੇਦਾਰ ਤਖਤ ਸ੍ਰੀ ਕੇਸਗੜ੍ਹ ਸਾਹਿਬ ਨੇ ਕੀਤੀ, ਉਪਰੰਤ ਹੁਕਮਨਾਮਾ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਹੈੱਡ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨੇ ਲਿਆ।

## ਗੁਰਦੁਆਰਾ ਸਾਹਿਬ ਅਤੇ ਸਿੱਖਾਂ ਦੇ ਘਰਾਂ ਦੀ ਭੰਨ-ਤੋੜ ਕਰਨ ਵਾਲੇ ਦੰਗਾਕਾਰੀਆਂ ਖ਼ਿਲਾਫ ਸਖ਼ਤ ਕਾਰਵਾਈ ਹੋਵੇ

ਸ੍ਰੀ ਅੰਮ੍ਰਿਤਸਰ: ੦੬ ਅਕਤੂਬਰ- ਜਥੇ. ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਂਧਰਾ ਪ੍ਰਦੇਸ਼ ਦੇ ਬਿਜਿਆ ਨਗਰਮ ਸ਼ਹਿਰ ਵਿਚ ਦੰਗਾਕਾਰੀਆਂ ਵੱਲੋਂ ਗੁਰਦੁਆਰਾ ਸਾਹਿਬ ਉੱਪਰ ਹਮਲਾ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਅਤੇ ਪੀੜਾ ਸਾਹਿਬ ਨੂੰ ਸੜਕ 'ਚ ਰੱਖ ਕੇ ਅੱਗ ਲਗਾ ਦੇਣ ਦੀ ਸਖਤ ਸ਼ਬਦਾਂ 'ਚ ਨਿਖੇਧੀ ਕਰਦਿਆਂ ਇਸ ਨੂੰ ਕਾਇਰਤਾ ਪੂਰਨ ਕਾਰਵਾਈ ਕਰਾਰ ਦਿੱਤਾ ਹੈ। ਉਨ੍ਹਾਂ ਕਿਹਾ ਕਿ ਦੰਗਾਕਾਰੀਆਂ ਵੱਲੋਂ ਪਹਿਲਾਂ ਉੱਥੇ ਵੱਸਦੇ ਘੱਟ-ਗਿਣਤੀ ਸਿਕਲੀਗਰ ਸਿੱਖ ਪਰਿਵਾਰਾਂ ਨੂੰ ਨਿਸ਼ਾਨਾ ਬਣਾਉਂਦਿਆਂ ਉਨ੍ਹਾਂ ਦੇ ਘਰਾਂ ਦੀ ਭੰਨ-ਤੋੜ ਕੀਤੀ ਉਪਰੰਤ ਉਨ੍ਹਾਂ ਦੇ ਬੱਚਿਆਂ ਨਾਲ ਕੁੱਟਮਾਰ ਕੀਤੀ ਅਤੇ ਗੁਰਦੁਆਰਾ ਸਾਹਿਬ ਉੱਪਰ ਹਮਲਾ ਕਰ ਕੇ ਸਰਬ ਸਾਂਝੀਵਾਲਤਾ ਦਾ ਸੰਦੇਸ਼ ਦੇਣ ਵਾਲੇ ਤੇ ਮਾਨਵਤਾ ਦੇ ਰਹਿਬਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਤੇ ਪੀੜਾ ਸਾਹਿਬ ਨੂੰ ਸੜਕ 'ਚ ਰੱਖ ਕੇ ਅੱਗ ਲਗਾ ਦਿੱਤੀ ਅਤੇ ਗੁਰਦੁਆਰਾ ਸਾਹਿਬ ਅੰਦਰ ਵੜ ਕੇ ਭੰਨ-ਤੋੜ ਕੀਤੀ। ਦੰਗਾਕਾਰੀਆਂ ਵੱਲੋਂ ਕੀਤੀ ਇਸ ਘਿਨਾਉਣੀ ਹਰਕਤ ਨਾਲ ਵਿਸ਼ਵ ਭਰ ਵਿਚ ਵੱਸਦੇ ਸਿੱਖ ਭਾਈਚਾਰੇ ਦੇ ਹਿਰਦੇ ਵਲੂੰਧਰੇ ਗਏ। ਉਨ੍ਹਾਂ ਇਸ ਸਬੰਧੀ ਦੇਸ਼ ਦੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਅਤੇ ਆਂਧਰਾ ਪ੍ਰਦੇਸ਼ ਦੇ ਮੁੱਖ ਮੰਤਰੀ ਐਨ.ਕਿਰਨ ਕੁਮਾਰ ਰੈਡੀ ਨੂੰ ਪੱਤਰ ਲਿਖ ਕੇ ਮੰਗ ਕੀਤੀ ਹੈ ਕਿ ਦੰਗਾਕਾਰੀਆਂ ਖ਼ਿਲਾਫ ਸਿੱਖ ਭਾਵਨਾ ਭੜਕਾਉਣ, ਠੇਸ ਪਹੁੰਚਾਉਣ ਅਤੇ ਜੀਵਤ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਨੂੰ ਅੱਗ ਲਾ ਕੇ ਸਾੜਨ, ਗੁਰਦੁਆਰਾ ਸਾਹਿਬ 'ਚ ਗੁੰਡਾਗਰਦੀ ਕਰਨ ਅਤੇ ਉੱਥੇ ਵੱਸਦੇ ਘੱਟ-ਗਿਣਤੀ ਸਿਕਲੀਗਰ ਸਿੱਖ ਪਰਵਾਰਾਂ ਉੱਪਰ ਹਮਲਾ ਕਰਨ ਅਤੇ ਉਨ੍ਹਾਂ ਦੇ ਘਰਾਂ ਦੀ ਭੰਨ-ਤੋੜ ਕਰਨ ਦੇ ਦੋਸ਼ਾਂ ਹੇਠ ਸਖਤ ਧਾਰਾਵਾਂ ਤਹਿਤ ਕੇਸ ਦਰਜ ਕੀਤੇ ਜਾਣ ਅਤੇ ਦੰਗਾਕਾਰੀਆਂ ਨੂੰ ਗ੍ਰਿਫ਼ਤਾਰ ਕਰ ਕੇ ਸਖਤ ਸਜ਼ਾਵਾਂ ਦਿੱਤੀਆਂ ਜਾਣ।

## ਸ਼੍ਰੋਮਣੀ ਕਮੇਟੀ ਵੱਲੋਂ ਅਮਰੀਕਾ ਦੇ ਸ਼ਹਿਰ ਯੂਬਾ ਸਿਟੀ ਵਿਖੇ 'ਇੰਟਰਨੈਸ਼ਨਲ ਸਿੱਖ ਸੈਂਟਰ' ਸਥਾਪਿਤ ਕੀਤਾ ਜਾਵੇਗਾ

ਸ੍ਰੀ ਅੰਮ੍ਰਿਤਸਰ: ੦੪ ਅਕਤੂਬਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇ. ਅਵਤਾਰ ਸਿੰਘ ਨੇ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਕਿਹਾ ਕਿ ਸੰਸਾਰ ਭਰ ਦੇ ਵੱਖ ਵੱਖ ਦੇਸ਼ਾਂ ਵਿਚ ਵੱਸਦੇ ਸਿੱਖ ਭਾਈਚਾਰੇ ਨੂੰ ਦਰਪੇਸ਼ ਔਕੜਾਂ ਨੂੰ ਸਹਿਜ ਢੰਗ ਨਾਲ ਹੱਲ ਕਰਵਾਉਣ ਅਤੇ ਸਿੱਖੀ ਦੀ ਪਹਿਚਾਣ ਸਬੰਧੀ ਪਏ ਭਰਮ ਭੁਲੇਖੇ ਨੂੰ ਦੂਰ ਕਰ ਕੇ ਸਿੱਖੀ ਦੀ ਪ੍ਰਚਾਰ ਮੁਹਿੰਮ ਨੂੰ ਪ੍ਰਚੰਡ ਕਰਨ ਦੇ ਮਨੋਰਥ ਨਾਲ ਪੰਥ ਦੀ ਸਿਰਮੌਰ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅਮਰੀਕਾ ਦੀ ਸਟੇਟ ਕੈਲੇਫੋਰਨੀਆ ਦੇ ਪ੍ਰਮੁੱਖ ਸ਼ਹਿਰ ਯੂਬਾ ਸਿਟੀ ਵਿਖੇ 'ਇੰਟਰਨੈਸ਼ਨਲ ਸਿੱਖ ਸੈਂਟਰ' ਖੋਲ੍ਹਿਆ ਜਾ ਰਿਹਾ ਹੈ। ਇਸ ਸਬੰਧੀ ਉਨ੍ਹਾਂ ਨੇ ਜਾਣਕਾਰੀ ਦਿੰਦਿਆਂ ਹੋਇਆਂ ਕਿਹਾ ਕਿ ਬੀਤੇ ਦਿਨੀਂ ਸ਼੍ਰੋਮਣੀ ਕਮੇਟੀ ਦੇ ਸੀਨੀ:ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਦੀ ਅਗਵਾਈ ਹੇਠ ਇਕ ਚਾਰ ਮੈਂਬਰੀ ਵਫਦ ਜਿਸ ਵਿਚ ਸ. ਸੁਖਦੇਵ

(ਬਾਕੀ ਸਫ਼ਾ ੧੧੨ 'ਤੇ)

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਬੱਚਿਆਂ ਦੇ ਵੱਖ-ਵੱਖ ਮੁਕਾਬਲੇ ਤੇ ਗੁਰਮਤਿ ਸਮਾਗਮ

ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਨੂੰ ਅੱਗੇ ਵਧਾਉਂਦੇ ਹੋਏ ਵੱਖ-ਵੱਖ ਸਥਾਨਾਂ 'ਤੇ ਸਕੂਲੀ ਬੱਚਿਆਂ ਦੇ ਵੱਖ-ਵੱਖ ਮੁਕਾਬਲੇ ਕਰਵਾਏ। ਜਿਸ ਤਹਿਤ ਮਿਤੀ ੨੦ ਜੁਲਾਈ ੨੦੧੩ ਨੂੰ ਗੁਰਦੁਆਰਾ ਮੰਜੀ ਸਾਹਿਬ ਵਿਖੇ ਡਰਾਇੰਗ ਤੇ ਗੁਰਮਤਿ ਦੇ ਵਿਸ਼ਿਆਂ 'ਤੇ ਭਾਸ਼ਣ ਮੁਕਾਬਲੇ ਕਰਵਾਏ ਗਏ। ਇਨ੍ਹਾਂ ਮੁਕਾਬਲਿਆਂ ਵਿਚ ਅੰਬਾਲਾ ਦੇ ਵੱਖ-ਵੱਖ ਸਕੂਲੀ ਬੱਚਿਆਂ ਨੇ ਭਾਗ ਲਿਆ। ਇਸ ਮੌਕੇ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਮੈਂਬਰ ਸ. ਹਰਪਾਲ ਸਿੰਘ ਪਾਲੀ, ਸ. ਅਜੀਤ ਸਿੰਘ ਇੰਚਾਰਜ ਸਿੱਖ ਮਿਸ਼ਨ ਹਰਿਆਣਾ, ਮੈਨੇਜਰ ਸ. ਬਲਜੀਤ ਸਿੰਘ ਹੋਰਾਂ ਨੇ ਉਪਰੋਕਤ ਮੁਕਾਬਲਿਆਂ ਵਿਚ ਪਹਿਲੇ, ਦੂਜੇ ਅਤੇ ਤੀਜੇ ਸਥਾਨ 'ਤੇ ਆਉਣ ਵਾਲੇ ਵਿਦਿਆਰਥੀਆਂ ਤੇ ਉਨ੍ਹਾਂ ਦੇ ਅਧਿਆਪਕਾਂ ਨੂੰ ਸਨਮਾਨਿਤ ਕੀਤਾ। ਇਸੇ ਲੜੀ ਨੂੰ ਅੱਗੇ ਤੋਰਦਿਆਂ ਮਿਸ਼ਨ ਵੱਲੋਂ ਡੇਰਾ ਕਾਰ ਸੇਵਾ ਕਲੰਦਰੀ ਗੇਟ ਕਰਨਾਲ ਵਿਖੇ ਮਿਤੀ ੩੧ ਅਗਸਤ ੨੦੧੩ ਨੂੰ ਗੁਰਬਾਣੀ ਕੰਠ ਮੁਕਾਬਲਾ ਕਰਵਾਇਆ ਗਿਆ। ਜਿਸ ਵਿਚ ੪੦੦ ਬੱਚਿਆਂ ਨੇ ਭਾਗ ਲਿਆ। ਭਾਗ ਲੈਣ ਵਾਲੇ ਸਾਰੇ ਬੱਚਿਆਂ ਨੂੰ ਨਿੱਤਨੇਮ ਦੇ ਗੁਟਕੇ ਧਾਰਮਿਕ ਪੁਸਤਕਾਂ ਦੇ ਸੈੱਟ ਅਤੇ ਸਨਮਾਨ ਚਿੰਨ੍ਹ ਦਿੱਤੇ ਗਏ। ਇਸੇ ਤਹਿਤ ਮਿਤੀ ੧ ਸਤੰਬਰ ੨੦੧੩ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਪੁਰਬ ਮੌਕੇ ਗੁਰਮਤਿ ਸਮਾਗਮ ਵੀ ਕਰਵਾਏ ਗਏ ਜਿਸ ਵਿਚ ਵੱਖ ਵੱਖ ਕੀਰਤਨੀ ਅਤੇ ਢਾਡੀ ਜਥਿਆਂ ਨੇ ਸੰਗਤਾਂ ਨੂੰ ਗੁਰ-ਇਤਿਹਾਸ ਸੁਣਾ ਕੇ ਨਿਹਾਲ ਕੀਤਾ ਇਸ ਮੌਕੇ ਗੁਰਬਾਣੀ ਕੰਠ ਮੁਕਾਬਲੇ ਵਿਚ ਪਹਿਲੇ, ਦੂਜੇ ਤੇ ਤੀਜੇ ਸਥਾਨ ਤੇ ਆਉਣ ਵਾਲੇ ਬੱਚਿਆਂ ਨੂੰ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ, ਸ. ਭੁਪਿੰਦਰ ਸਿੰਘ ਮੈਂਬਰ (ਸ਼੍ਰੋ:ਗੁ:ਪ੍ਰ:ਕਮੇਟੀ) ਵੱਲੋਂ ਵਿਸ਼ੇਸ਼ ਸਨਮਾਨ ਚਿੰਨ੍ਹ ਅਤੇ ਸਰਟੀਫਿਕੇਟ ਦੇ ਕੇ ਸਨਮਾਨਿਤ ਕੀਤਾ ਗਿਆ।

## ਧਰਮ ਪ੍ਰਚਾਰ ਕਮੇਟੀ ਵੱਲੋਂ ਸ਼ਿਲਾਂਗ ਵਿਖੇ ਗੁਰਮਤਿ ਸਮਾਗਮ

ਭਾਈ ਗੁਰਨਾਮ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਸਿੱਖ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਲਈ ਗੁਰਦੁਆਰਾ ਸਿੰਘ ਸਭਾ ਸ਼ਿਲਾਂਗ (ਮੇਘਾਲਿਆ) ਵਿਖੇ ਮਿਤੀ ੧ ਜੂਨ ਤੋਂ ੧ ਜੁਲਾਈ ਤਕ ਰੋਜ਼ਾਨਾ ਗੁਰਮਤਿ ਕਥਾ ਵਿਚਾਰਾਂ ਕੀਤੀਆਂ ਤੇ ਗੁਰਮਤਿ ਕਲਾਸਾਂ ਲਗਾਈਆਂ ਗਈਆਂ। ਮਿਤੀ ੬ ਜੂਨ ੨੦੧੩ ਅਤੇ ੧੬ ਜੂਨ ੨੦੧੩ ਨੂੰ ਗੁ: ਸਿੰਘ ਸਭਾ ਵਿਖੇ ਹੀ ਵਿਸ਼ੇਸ਼ ਗੁਰਮਤਿ ਸੈਮੀਨਾਰ ਕਰਵਾਏ ਗਏ ਜਿਨ੍ਹਾਂ ਵਿਚ ਲੱਗਭਗ ੩੦੦ ਜਗਿਆਸੂਆਂ ਨੇ ਸ਼ਮੂਲੀਅਤ ਕੀਤੀ। ਇਸੇ ਤਰ੍ਹਾਂ ਮਿਤੀ ੭ ਤੋਂ ੧੫ ਜੂਨ ੨੦੧੩ ਤਕ ਬੜਾ ਬਜ਼ਾਰ ਗੁਰਦੁਆਰਾ ਸਾਹਿਬ ਵੱਲੋਂ ਗੁਰੂ ਨਾਨਕ ਸਕੂਲ ਵਿਚ ਬੱਚਿਆਂ ਦਾ ਗੁਰਮਤਿ ਸਿਖਲਾਈ ਕੈਂਪ ਲਗਾਇਆ ਗਿਆ। ਜਿਸ ਵਿਚ ੨੦੦ ਦੇ ਕਰੀਬ ਬੱਚਿਆਂ ਨੇ ਭਾਗ ਲਿਆ। ਉਪਰੋਕਤ ਸਾਰੇ ਸਮਾਗਮਾਂ ਵਿਚ ਗੁਰਬਾਣੀ, ਸਿੱਖ ਇਤਿਹਾਸ ਅਤੇ ਰਹਿਤ ਮਰਯਾਦਾ ਦੀ ਜਾਣਕਾਰੀ ਦਿੱਤੀ ਗਈ। ਇਨ੍ਹਾਂ ਸਾਰੇ ਸਮਾਗਮਾਂ ਨੂੰ ਕਰਵਾਉਣ ਲਈ

ਗੁਰਦੁਆਰਾ ਸਾਹਿਬ ਦੇ ਪ੍ਰਬੰਧਕਾਂ ਅਤੇ ਸੰਗਤਾਂ ਨੇ ਭਰਪੂਰ ਸਹਿਯੋਗ ਦਿੰਦਿਆਂ ਹੋਇਆਂ ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ) ਸ੍ਰੀ ਅੰਮ੍ਰਿਤਸਰ ਦਾ ਵਿਸ਼ੇਸ਼ ਧੰਨਵਾਦ ਕੀਤਾ।

## ਸਿੱਖ ਮਿਸ਼ਨ ਕਲਕੱਤਾ ਵੱਲੋਂ ਬੱਚਿਆਂ ਦਾ ਗੁਰਮਤਿ ਕੈਂਪ

ਸ. ਜਗਮੋਹਨ ਸਿੰਘ ਇੰਚਾਰਜ ਸਿੱਖ ਮਿਸ਼ਨ ਕਲਕੱਤਾ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਿਤੀ ੭ ਤੋਂ ੧੭ ਸਤੰਬਰ ੨੦੧੩ ਤਕ ਸ੍ਰੀ ਗੁਰੂ ਨਾਨਕ ਇਤਿਹਾਸਿਕ ਗੁਰਦੁਆਰਾ ਮਹੇਸ਼ਵਾ ਬਿਸ਼ਨਪੁਰ ਜ਼ਿਲ੍ਹਾ ਕਟਿਹਾਰ ਵਿਖੇ ਬੱਚਿਆਂ ਦਾ ਇਕ ਵਿਸ਼ੇਸ਼ ਗੁਰਮਤਿ ਕੈਂਪ ਆਯੋਜਿਤ ਕੀਤਾ ਗਿਆ ਜਿਸ ਵਿਚ ਲੱਗਭਗ ੫੦ ਬੱਚਿਆਂ ਨੇ ਭਾਗ ਲਿਆ । ਇਸ ਕੈਂਪ ਵਿਚ ਪ੍ਰਚਾਰਕ ਭਾਈ ਗੁਰਵਿੰਦਰ ਸਿੰਘ ,ਭਾਈ ਚਰਨਜੀਤ ਸਿੰਘ ਵੱਲੋਂ ਬੱਚਿਆਂ ਨੂੰ ਬਾਲ ਬੋਧ, ਗੁਰਬਾਣੀ ਸੰਥਿਆ ਅਤੇ ਗੁਰ-ਇਤਿਹਾਸ ਦੀ ਜਾਣਕਾਰੀ ਦਿੱਤੀ ਗਈ। ਇਸ ਮੌਕੇ ਪ੍ਰਧਾਨ ਸ. ਬਲਬੀਰ ਸਿੰਘ, ਸ. ਭਗਵਾਨ ਸਿੰਘ ਸੀਨੀਅਰ ਮੈਂਬਰ,ਸ. ਭਰਤ ਸਿੰਘ, ਬੀਬੀ ਨਿਸ਼ਾ ਕੌਰ (ਇਸਤਰੀ ਸਤਸੰਗ) ਵੱਲੋਂ ਭਰਪੂਰ ਸਹਿਯੋਗ ਦਿੱਤਾ ਗਿਆ। ਮਿਸ਼ਨ ਵੱਲੋਂ ਕੈਂਪ ਵਿਚ ਭਾਗ ਲੈਣ ਵਾਲੇ ਸਾਰੇ ਬੱਚਿਆਂ ਨੂੰ ਸਨਮਾਨਿਤ ਕੀਤਾ ਗਿਆ। ■

---

*ਖ਼ਬਰਨਾਮਾ* *(ਸਫਾ ੧੧੦ ਦਾ ਬਾਕੀ)*

ਸਿੰਘ ਭੌਰ ਜਨਰਲ ਸਕੱਤਰ, ਅੰਤ੍ਰਿੰਗ ਕਮੇਟੀ ਮੈਂਬਰ ਸ. ਰਜਿੰਦਰ ਸਿੰਘ ਮਹਿਤਾ ਅਤੇ ਮੀਤ ਸਕੱਤਰ ਸ. ਪਰਮਜੀਤ ਸਿੰਘ ਆਦਿ ਸ਼ਾਮਲ ਸਨ ਨੂੰ ਯੂਬਾ ਸਿਟੀ ਅਮਰੀਕਾ ਵਿਖੇ ਭੇਜਿਆ ਗਿਆ ਸੀ ਉਨ੍ਹਾਂ ਨੇ ਅਮਰੀਕਾ ਦੇ ਉੱਘੇ ਸਿੱਖ ਸ. ਦੀਦਾਰ ਸਿੰਘ ਨਾਲ ਵਿਸ਼ੇਸ਼ ਤੌਰ 'ਤੇ ਮੁਲਾਕਾਤ ਕੀਤੀ ਅਤੇ ਉਨ੍ਹਾਂ ਵਲੋਂ ਸ਼੍ਰੋਮਣੀ ਕਮੇਟੀ ਨੂੰ ਯੂਬਾ ਸਿਟੀ ਵਿਖੇ ਭੇਂਟ ਕੀਤੀ ਗਈ ੧੩ ਏਕੜ ਦੇ ਕਰੀਬ ਜ਼ਮੀਨ ਉੱਪਰ ਉਕਤ ਸਿੱਖ ਸੈਂਟਰ ਦੀ ਸਥਾਪਨਾ ਕਰਨ ਸਬੰਧੀ ਵਿਸ਼ੇਸ਼ ਤੌਰ 'ਤੇ ਵਿਚਾਰ ਵਟਾਂਦਰਾ ਕੀਤਾ। ਜਥੇਦਾਰ ਅਵਤਾਰ ਸਿੰਘ ਨੇ ਪੱਤਰਕਾਰਾਂ ਨੂੰ ਇਹ ਵੀ ਜਾਣਕਾਰੀ ਦਿੱਤੀ ਕਿ ਉਕਤ ਮਿਸ਼ਨ ਦੀ ਪੂਰਤੀ ਦੇ ਲਈ ਸ਼੍ਰੋਮਣੀ ਕਮੇਟੀ ਯੂ.ਐਸ.ਏ. (ਆਈ.ਐਨ.ਸੀ.) ਦੇ ਲਾਭ ਤਹਿਤ ਸੰਸਥਾ ਰਜਿਸਟਰਡ ਕਰਵਾਈ ਗਈ ਜਿਸ ਦੀ ਪਹਿਲੀ ਮੀਟਿੰਗ ਕਰਨ ਉਪਰੰਤ ਉਕਤ ਸੰਸਥਾ ਦਾ ਖਾਤਾ ਬੈਂਕ ਆਫ ਅਮਰੀਕਾ ਦੀ ਯੂਬਾ ਸਿਟੀ ਬ੍ਰਾਂਚ ਵਿਚ ਖੋਲ ਦਿੱਤਾ ਗਿਆ ਹੈ। ਇਸ ਦੌਰਾਨ ਉਨ੍ਹਾਂ ਨੇ ਇਹ ਵੀ ਦੱਸਿਆ ਕਿ ਆਉਣ ਵਾਲੇ ਭਵਿੱਖ ਵਿਚ ਉਕਤ ਸੰਸਥਾ ਸਿੱਖ ਕੌਮ ਨੂੰ ਸੰਸਾਰ ਪੱਧਰ 'ਤੇ ਆਉਣ ਵਾਲੀ ਹਰ ਮੁਸ਼ਕਲ ਦਾ ਸਾਰਥਿਕ ਹੱਲ ਕੱਢਣ ਵਿਚ ਆਪਣਾ ਮੋਹਰੀ ਰੋਲ ਅਦਾ ਕਰੇਗੀ। ਨਵੇਂ ਸਥਾਪਿਤ ਕੀਤੇ ਜਾ ਰਹੇ ਇੰਟਰਨੈਸ਼ਨਲ ਸਿੱਖ ਸੈਂਟਰ ਦੀ ਸੁੰਦਰ ਤੇ ਆਧੁਨਿਕ ਇਮਾਰਤ ਦਾ ਮਾਸਟਰ ਪਲਾਨ ਤੇ ਨਕਸ਼ਾ ਆਦਿ ਤਿਆਰ ਕਰਵਾ ਕੇ ਜਲਦੀ ਹੀ ਸ਼੍ਰੋਮਣੀ ਕਮੇਟੀ ਵੱਲੋਂ ਵਿਦੇਸ਼ਾਂ ਵਿਚ ਵੱਸਦੀਆਂ ਸਿੱਖ ਸੰਗਤਾਂ ਦੇ ਸਹਿਯੋਗ ਨਾਲ ਸੈਂਟਰ ਦੀ ਉਸਾਰੀ ਅਰੰਭ ਕੀਤੀ ਜਾਵੇਗੀ ਅਤੇ ਸੈਂਟਰ ਦਾ ਨੀਂਹ ਪੱਥਰ ਫਰਵਰੀ ੨੦੧੪ ਵਿਚ ਰੱਖਿਆ ਜਾਵੇਗਾ। ■

ਗੋਲਡਨ ਆਫਸੈੱਟ ਪ੍ਰੈੱਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। ਮਿਤੀ ੫-੧੧-੨੦੧੩

# ਵਿਰਾਸਤੀ ਨਿਸ਼ਾਨੀਆਂ



ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਚੋਲਾ,
ਜੋ ਬਨਾਰਸ (ਯੂ.ਪੀ.) ਵਿਖੇ ਸੰਭਾਲਿਆ ਹੋਇਆ ਹੈ।

ਫੋਟੋ : ਸਿਮਰਜੀਤ ਸਿੰਘ

Registered with Registrar of Newspaper at No. 354/57

Postal Regd. No. ASR-007/2013-2015 Without Pre-payment of Postage under License no. PB/0370/2013-15

# GURMAT PARKASH NOVEMBER 2013

Dharam Parchar Committee, SGPC, Sri Amritsar.

